ਮੁੱਲ 20/-

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 94 ਸਾਲ 8 6 ਅਕਤੂਬਰ 2017 (ਮਾਸਿਕ, ਪੰਜਾਬੀ) ਕੁੱਲ ਪੰਨੇ 48



ਪੰਥ ਰਤਨ
ਗਿਆਨੀ ਦਿੱਤ ਸਿੰਘ ਜੀ

## ਡੇਰਿਆਂ ਨੂੰ ਨੱਥ ਪਾਉਣੀ ਪੈਣੀ ਹੈ

ਸਿੰਘ ਸਭਾ ਦੇ ਵਰਗੀ ਹੀ ਇਕ ਲੋਕ ਲਹਿਰ ਬਣਾਉਂਣੀ ਪੈਣੀ ਹੈ।
ਨਿੱਤ ਦਿਹਾੜੇ ਵਧਦੇ ਜਾਂਦੇ, ਇਨ੍ਹਾਂ ਡੇਰਿਆਂ ਨੂੰ ਨੱਥ ਪਾਉਣੀ ਪੈਣੀ ਹੈ।

ਸਮਾਜ ਦੇ ਪਛੜੇ, ਨਕਾਰੇ ਲੋਕੀਂ ਹੀ, ਵੱਧ ਡੇਰਿਆਂ ਵੱਲ ਜਾਂਦੇ ਨੇ।
ਡੇਰੇਦਾਰ, 'ਜੀ ਆਇਆਂ' ਕਹਿ ਕੇ, ਇਨ੍ਹਾਂ ਨੂੰ ਹੱਸ ਗਲੇ ਲਗਾਂਦੇ ਨੇ।
ਕਿਉਂ ਜਾਂਦੇ ਨੇ ਇਹ ਓਧਰ ਨੂੰ, ਹੋਕਾ ਦੇ ਕੇ ਗੱਲ ਸੁਣਾਉਣੀ ਪੈਣੀ ਹੈ।
ਨਿੱਤ ਦਿਹਾੜੇ ਵਧਦੇ ਜਾਂਦੇ ............... ।

ਡੇਰਿਆਂ 'ਤੇ ਲਾਲ ਬੱਤੀ ਵਾਲੀਆਂ ਗੱਡੀਆਂ ਆਉਂਦੀਆਂ ਰਹਿੰਦੀਆਂ ਨੇ
ਇਨ੍ਹਾਂ ਤੋਂ ਪ੍ਰਭਾਵਿਤ ਹੋ ਕੇ ਸੰਗਤਾਂ, ਬਾਬੇ ਨੂੰ ਧੰਨ ਧੰਨ ਹੀ ਕਹਿੰਦੀਆਂ ਨੇ
ਹਰ ਲੀਡਰ-ਸ਼ੀਡਰ ਦੀ ਗੱਡੀ ਤੋਂ ਬੱਤੀ ਲਾਲ ਲੁਹਾਉਣੀ ਪੈਣੀ ਹੈ।
ਨਿੱਤ ਦਿਹਾੜੇ ਵਧਦੇ ਜਾਂਦੇ ............... ।

ਅਖੌਤੀ ਬਾਬੇ ਸ਼ੋਸ਼ਣ ਕਰਨ ਸਮਾਜ ਦਾ, ਔਰਤਾਂ ਦੀ ਇੱਜ਼ਤ ਲੁੱਟਦੇ ਨੇ।
ਜੇ ਕੋਈ ਚੂੰ-ਚਾਂ ਹੈ ਕਰਦਾ ਤਾਂ ਮਾਰ-ਮੁਕਾਕੇ ਗੁਪਤ ਥਾਂ ਸੁੱਟਦੇ ਨੇ
ਆਸਾਰਾਮ, ਰਹੀਮੇ ਵਰਗਿਆਂ ਨੂੰ ਜੇਲ੍ਹ ਦੀ ਧੂੜ ਚਟਾਉਣੀ ਪੈਣੀ ਹੈ।
ਨਿੱਤ ਦਿਹਾੜੇ ਵਧਦੇ ਜਾਂਦੇ ............... ।

ਸਾਧਾਂ ਵਾਲੇ ਬਾਣੇ ਪਾ ਕੇ ਬਾਬੇ ਬੜੇ ਹੀ ਢੌਂਗ ਰਚਾਉਂਦੇ ਨੇ,
ਮਾੜੇ ਕੰਮ ਛਪਾਉਣ ਲਈ ਬਾਬੇ, ਚੇਲੇ ਆਪਣੇ ਕੁਝ ਖਾਸ ਬਣਾਉਂਦੇ ਨੇ
ਹੁਣ ਤਾਂ ਹਰ ਇਕ ਮਾਈ ਭਾਈ ਨੂੰ, ਜ਼ਮੀਰ ਜਗਾਉਣੀ ਪੈਣੀ ਹੈ।
ਨਿੱਤ ਦਿਹਾੜੇ ਵਧਦੇ ਜਾਂਦੇ ............... ।

ਡੇਰਿਆਂ ਤੇ ਜ਼ਿਆਦਾਤਰ ਭਾਰਾਂ ਬੰਨ੍ਹ, ਬੀਬੀਆਂ ਜਾਂਦੀਆਂ ਨੇ
ਸਭ ਕੁਝ ਲੁੱਟ ਲੁਟਾਕੇ ਪਿਛੋਂ ਫਿਰ ਇਹੀ ਪਛਤਾਂਦੀਆਂ ਨੇ
ਘਰ-ਘਰ ਜਾ ਕੇ ਬੀਬੀਆਂ ਨੂੰ ਸਾਰੀ ਗੱਲ ਸਮਝਾਉਣੀ ਪੈਣੀ ਹੈ।
ਨਿੱਤ ਦਿਹਾੜੇ ਵਧਦੇ ਜਾਂਦੇ ............... ।

ਪਾਪ ਦਾ ਘੜਾ ਤਾਂ ਆਖਰ ਭਰਦਾ-ਭਰਦਾ ਭਰ ਹੀ ਜਾਂਦਾ ਏ
ਆਪੇ ਨੂੰ ਰੱਬ ਅਖਵਾਉਣ ਵਾਲਾ ਵੀ ਅੰਤ ਜੇਲ ਦੀ ਹਵਾ ਹੀ ਖਾਂਦਾ ਏ
'ਕਲੌਜ਼ੀਏ' ਕੱਠੇ ਹੋ ਕੇ ਹੁਣ ਤਾਂ ਅਲਖ ਜਗਾਉਣੀ ਪੈਣੀ ਹੈ।
ਨਿੱਤ ਦਿਹਾੜੇ ਵਧਦੇ ਜਾਂਦੇ ਡੇਰਿਆਂ ਨੂੰ ਨੱਥ ਪਾਉਣੀ ਹੈ।

*ਪ੍ਰਿੰ: ਨਸੀਬ ਸਿੰਘ 'ਸੇਵਕ'*

◆◆◆◆◆◆◆◆◆◆◆◆◆◆◆◆◆◆◆◆◆

## ਅੰਦਰ ਪੜ੍ਹੋ ਸੰਪਾਦਕੀ

**ਜੇ ਧੀਆਂ ਭੈਣਾਂ ਦੀ ਇੱਜ਼ਤ, ਆਬਰੂ ਨਾਲ ਖੇਡਣ ਦੇ ਨਾਲ-ਨਾਲ ਸਮਾਜ ਦਾ ਹਰ ਪੱਖੋਂ ਸ਼ੋਸ਼ਣ ਕਰਨ ਵਾਲੇ ਪਾਖੰਡੀ, ਫਰੇਬੀ, ਅਖੌਤੀ ਡੇਰੇਦਾਰਾਂ ਨੂੰ ਨੱਥ ਨਾ ਪਾਈ ਗਈ ਤਾਂ ਨਤੀਜੇ ਸੁਣੇ, ਵੇਖੇ ਨਹੀਂ ਜਾਣਗੇ........!!!!**

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com bhaiditsinghpatrika@yahoo.com

ਗਿਆਨੀ ਦਿੱਤ ਸਿੰਘ ਜੀ ਦੀ 116ਵੀਂ ਯਾਦ ਵਿੱਚ ਕਰਵਾਏ ਗਏ ਸਮਾਗਮ ਦੀਆਂ ਝਲਕੀਆਂ ਤਸਵੀਰਾਂ ਦੀ ਜ਼ੁਬਾਨੀ ਮਿਤੀ 06 ਸਤੰਬਰ, 2017 ਗੁਰਦੁਆਰਾ ਬਾਗ ਸ਼ਹੀਦਾਂ, ਸੈਕਟਰ 44, ਚੰਡੀਗੜ੍ਹ।












# ਭਾਈ ਦਿੱਤ ਸਿੰਘ ਪੱਤ੍ਰਿਕਾ

ਮੁੱਲ 20/-

ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 94 ਸਾਲ 8 6 ਅਕਤੂਬਰ 2017 (ਮਾਸਿਕ, ਪੰਜਾਬੀ) ਕੁੱਲ ਪੰਨੇ 48




## ਤੱਤਕਰਾ




**ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ** # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 **ਫੋਨ:-** 9465216530
bhaiditsinghpatrikachd@gmail.com, or bhaiditsinghpatrika@yahoo.com





**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**

**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 350/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105, IFSC Code:SBIN0050435*
*ਸਟੇਟ ਬੈਂਕ ਆਫ **ਇੰਡੀਆ**, ਸ਼ਾਖਾ ਕਜਹੇੜੀ, ਚੰਡੀਗੜ੍ਹ।*

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

ਸੰਪਾਦਕੀ

# ਜੇ ਧੀਆਂ ਭੈਣਾਂ ਦੀ ਇੱਜ਼ਤ, ਆਬਰੂ ਨਾਲ ਖੇਡਣ ਦੇ ਨਾਲ-ਨਾਲ ਸਮਾਜ ਦਾ ਹਰ ਪੱਖੋਂ ਸ਼ੋਸ਼ਣ ਕਰਨ ਵਾਲੇ ਪਾਖੰਡੀ, ਫਰੇਬੀ, ਅਖੌਤੀ ਡੇਰੇਦਾਰਾਂ ਨੂੰ ਨੱਥ ਨਾ ਪਾਈ ਗਈ ਤਾਂ ਨਤੀਜੇ ਸੁਣੇ, ਵੇਖੇ ਨਹੀਂ ਜਾਣਗੇ....!

*ਪ੍ਰਿੰ: ਨਸੀਬ ਸਿੰਘ ਸੇਵਕ*
*94652-16530*

ਪਿਛਲੇ ਦਿਨੀ ਮੈਨੂੰ ਇਗਲੈਂਡ ਤੋਂ ਕਿਸੇ ਸੱਜਣ ਪੁਰਸ਼ ਦਾ ਫੋਨ ਆਇਆ ਤੇ ਬਹੁਤ ਹੀ ਨਿਮਰਤਾ ਨਾਲ ਪੁਛਿਆ, ਸੇਵਕ ਸਾਹਿਬ ਜੀ ਤੁਸੀਂ ਇੱਕ ਸਿੱਖ, ਹਿੰਦੂ, ਮੁਸਲਮਾਨ, ਇਸਾਈ ਅਤੇ ਇਨਸਾਨ ਵਿਚੋਂ ਕਿਸ ਨੂੰ ਚੁਣੋਗੇ।

ਮੈਂ ਝੱਟ ਉਤਰ ਦਿੱਤਾ, "ਇਨਸਾਨ ਨੂੰ" ਉਸ ਨੂੰ ਵੀ ਮੈਥੋਂ ਇਸੇ ਉਤਰ ਦੀ ਉਮੀਦ ਸੀ। ਬੱਚਾ ਜਦੋਂ ਜਨਮ ਲੈਂਦਾ ਹੈ ਤਾਂ ਇਕ ਇਨਸਾਨ ਦੇ ਤੌਰ 'ਤੇ ਪਰ ਬਚਪਨ ਵਿੱਚ ਹੀ ਉਸ ਦੇ ਗਲੇ ਵਿੱਚ ਧਰਮ ਦਾ ਪਟਾ ਪਾ ਦਿਤਾ ਜਾਂਦਾ ਹੈ। ਸਾਡੇ ਭਾਰਤੀ ਲੋਕਾਂ ਵਿੱਚ ਇਕ ਅੱਲ ਪਈ ਹੋਈ ਹੈ ਜਾਂ ਤਕੀਆਂ ਕਲਾਮ ਕਹਿ ਲਵੋ ਕਿ ਅਸੀਂ ਹਰ ਗੱਲ ਵਿੱਚ ਇਹ ਕਹਿ ਕੇ ਪੱਲਾ ਝਾੜ ਦਿੰਦੇ ਹਾਂ, "ਜੀ, ਸਾਡੇ ਬਜ਼ੁਰਗਾਂ ਨੇ ਕਿਹਾ ਹੈ ਜਾਂ ਪੁਰਾਣੀ ਰੀਤ ਚਲੀ ਆ ਰਹੀ ਹੈ।" ਮੈਂ ਕਈ ਵਾਰੀ ਸਵਾਲ ਕਰਦਾ ਹੁੰਦਾ ਹਾਂ ਕਿ ਅਸੀਂ ਜਿਹੜੇ ਬਜ਼ੁਰਗਾਂ ਦੀਆਂ ਗੱਲਾਂ ਕਰਦੇ ਰਹਿੰਦੇ ਹਾਂ ਉਹ ਤਾਂ ਬਿਲਕੁਲ ਅਨਪੜ੍ਹ ਹੁੰਦੇ ਸਨ ਪਰ ਅਸੀਂ ਤਾਂ ਇਕੀਵੀਂ ਸਦੀ ਵਿੱਚ ਪੁੱਜਕੇ ਵੀ ਉਹੋ ਜਿਹੇ ਬਜ਼ੁਰਗ ਨਹੀਂ ਬਣ ਸਕੇ- ਆਖਰ, ਕਦੋਂ ਬਣਾਂਗੇ, ਆਦਿ। ਮੇਰੇ ਲਿਖਣ ਤੋਂ ਭਾਵ ਇਹ ਹੈ ਕਿ ਅਸੀਂ ਲਾਈ-ਲੱਗ ਹਾਂ, ਅੱਗੇ ਤੋਂ ਅੱਗੇ ਸੁਣੀਆਂ ਸੁਣਾਈਆਂ ਗੱਲਾਂ 'ਤੇ ਪਹਿਰਾ ਦੇਣ ਦੇ ਆਦੀ ਹਾਂ। ਪੰਜਾਬੀ ਦੇ ਮਹਾਨ ਸਾਹਿਤਕਾਰ ਸ. ਲਾਲ ਸਿੰਘ ਕਮਲਾ ਅਕਾਲੀ ਨੇ ਇਕ ਲੇਖ 'ਭੇਡ-ਚਾਲ' ਵਿੱਚ ਇਹੀ ਕੁਝ ਦੱਸਣ ਦੀ ਕੋਸ਼ਿਸ਼ ਕੀਤੀ ਹੈ ਕਿ ਜਿਵੇਂ ਕਿਸੇ 'ਨਾਲੇ' ਦੇ ਕੰਢੇ 'ਤੇ ਭੇਡਾਂ ਖੜੀਆਂ ਹਨ ਪਰ 'ਨਾਲਾ' ਟੱਪਣ ਦੀ ਹਿੰਮਤ ਨਹੀਂ ਕਰਦੀਆਂ ਫੇਰ ਅਚਾਨਕ ਇਕ ਭੇਡ ਨੇ ਹਿੰਮਤ ਕਰਕੇ ਛਾਲ ਮਾਰੀ ਤੇ ਦੂਜੇ ਕੰਢੇ ਤੇ ਪੁੱਜ ਗਈ। ਫਿਰ ਕੀ ਸੀ ਸਾਰੀਆਂ ਭੇਡਾਂ ਨੇ ਇਸੀ ਤਰ੍ਹਾਂ ਕੀਤਾ। ਠੀਕ ਇਸੇ ਤਰ੍ਹਾਂ ਅਸੀਂ ਕਰਦੇ ਆ ਰਹੇ ਹਾਂ, ਜਿਧਰ ਨੂੰ ਦੋ-ਚਾਰ ਬੰਦੇ ਤੁਰ ਗਏ ਬਸ ਉਧਰ ਨੂੰ ਹੀ ਡਾਰਾਂ ਤੁਰ ਪੈਂਦੀਆਂ ਹਨ। ਠੀਕ ਇਸੇ ਤਰ੍ਹਾਂ ਹੀ ਇਹ ਡਾਰਾਂ ਡੇਰਿਆਂ ਵੱਲ ਨੂੰ ਜਾਂਦੀਆਂ ਦੇਖੀਆਂ ਜਾ ਸਕਦੀਆਂ ਹਨ।

ਸੋ ਅੱਜ ਅਸੀਂ ਗੱਲ ਕਰਨੀ ਹੈ ਡੇਰਿਆਂ 'ਚ ਹੋ ਰਹੇ ਕੁਕਰਮਾਂ ਦੀ ਜੋ ਇਨ੍ਹਾਂ ਡੇਰਿਆਂ ਦੇ ਮੁਖੀਆਂ ਵਲੋਂ ਸ਼ਰਧਾਵਾਨ ਚੇਲੇ, ਚੇਲੀਆਂ ਨਾਲ ਕੀਤੇ ਜਾਂਦੇ ਹਨ। ਸਿਰਸੇ ਵਾਲੇ ਦਰਿੰਦੇ, ਵਹਿਸ਼ੀ, ਖੂਨੀ, ਬਲਾਤਕਾਰੀ ਝੂਠੇ ਸੌਦਾ ਸਾਧ ਵਲੋਂ ਦੋ ਸਾਧਵੀਆਂ ਨਾਲ 15 ਸਾਲ ਪਹਿਲਾਂ ਕੀਤੇ ਬਲਾਤਕਾਰਾਂ ਦੇ ਦੋਸ਼ ਸਿੱਧ ਹੋਣ ਉਪਰੰਤ ਇਸ ਫਰੇਬੀ, ਪਾਖੰਡੀ ਨੂੰ 20 ਸਾਲ ਦੀ ਜੇਲ੍ਹ ਹੋਣ ਉਪਰੰਤ ਬੇਅੰਤ ਖੁਲਾਸੇ ਹੋਏ ਹਨ। ਨਤੀਜੇ ਵਜੋਂ ਬਹੁਤੇ ਚੇਲਿਆਂ ਨੇ ਉਸ ਦੇ ਚੇਹਰੇ ਤੋਂ ਪਿਤਾ ਜੀ ਵਾਲਾ ਨਕਾਬ ਲਾਹ ਕੇ ਦੁਨੀਆਂ ਦੇ ਸਾਹਮਣੇ ਰੱਖ ਦਿਤਾ ਹੈ ਅਤੇ ਉਸ ਵਲੋਂ ਕੀਤੇ ਜਾਂਦੇ ਅਨੇਕਾਂ ਤਰ੍ਹਾਂ ਦੇ ਅਤਿ ਘਿਨਾਉਣੇ ਕੁਕਰਮਾਂ ਦੇ ਖੁਲਾਸੇ ਕੀਤੇ ਹਨ।

ਇਸ ਤੋਂ ਪਹਿਲਾਂ ਕਿ ਵੇਰਵੇ ਸਹਿਤ ਹੋਰ ਇਸੀ ਸ਼੍ਰੇਣੀ ਦੇ ਪਾਖੰਡੀਆਂ ਦੇ ਪੋਲ ਖੋਲੇ ਜਾਣ, ਇਹ ਜਾਨਣਾ ਜ਼ਰੂਰੀ ਹੈ ਕਿ ਇਸ ਬੁਝਾਰਤ ਵਾਰੇ ਜਾਣਿਆਂ ਜਾਵੇ ਕਿ ਇਨ੍ਹਾਂ ਦੇ ਮੈਂਬਰਾਂ ਦੀ ਗਿਣਤੀ ਕਰੋੜਾਂ ਵਿੱਚ ਕਿਉਂ ਪੁੱਜਦੀ ਹੈ ?

ਦਰਅਸਲ ਡੇਰਿਆਂ ਦਾ ਮੁੱਢ ਅੰਗਰੇਜ਼ਾਂ ਨੇ ਬੰਨ੍ਹਿਆ ਸੀ। ਅੰਗਰੇਜ਼ ਸਿੱਖਾਂ ਦੀ ਸ਼ਕਤੀ ਤੋਂ ਭੈਅ ਖਾਂਦੇ ਸਨ। ਸਿੱਖਾਂ ਦੀ ਸ਼ਕਤੀ ਨੂੰ ਤੈਸ਼-ਨੈਸ਼ ਕਰਨ ਲਈ ਉਨ੍ਹਾਂ ਇਹ ਸਫ਼ਲ ਤੋੜ ਲੱਭਿਆ ਕਿ ਸਿੱਖਾਂ ਨੂੰ ਧਾਰਮਿਕ ਤੌਰ ਤੇ ਵੰਡ ਦਿਤਾ ਜਾਵੇ। ਅੰਗਰੇਜ਼ਾਂ ਦੀ ਫੌਜ ਵਿੱਚ ਸਿੱਖਾਂ ਵਿਚੋਂ ਕੁਝ

ਸ਼ਰਧਾਲੂ ਸਿੱਖਾਂ ਦੀ ਚੋਣ ਕੀਤੀ ਅਤੇ ਉਨ੍ਹਾਂ ਨੂੰ ਪੰਜਾਬ ਭੇਜਿਆ ਤੇ ਇਕ ਥਾਂ ਬਹਿ ਕੇ ਲੋਕਾਂ ਵਿੱਚ ਪ੍ਰਚਾਰ ਕਰਨ ਦਾ ਹੁਕਮ ਦਿਤਾ ਤੇ ਤਨਖਾਹ ਫੌਜ ਵਿਚੋਂ ਮਿਲਦੀ ਰਹੀ। ਇਸ ਤਰ੍ਹਾਂ ਲੋਕੀਂ ਇਨ੍ਹਾਂ ਦੇ ਮਗਰ ਲਗਦੇ ਰਹੇ। ਇਨ੍ਹਾਂ ਨੂੰ ਚਸਕਾ ਪੈਦਾ ਹੁੰਦਾ ਗਿਆ ਤੇ ਹੌਲੀ-ਹੌਲੀ ਡੇਰਿਆਂ ਦਾ ਰੂਪ ਧਾਰਨ ਕਰ ਗਏ ਜਿਸ ਦਾ ਨਤੀਜਾ ਸਾਡੇ ਸਾਹਮਣੇ ਹੈ। ਸਿੱਖ ਡੇਰਿਆਂ ਦੀ ਤਰਜ਼ 'ਤੇ ਪੂਰੇ ਭਾਰਤ ਵਿੱਚ ਡੇਰੇਦਾਰ ਪੈਦਾ ਹੋ ਗਏ। ਜਾਤ-ਪਾਤ ਦੀ ਮਾਰ ਝੱਲ ਰਹੇ ਲੋਕ ਇਨ੍ਹਾਂ ਦੇ ਮਗਰ ਲੱਗ ਗਏ ਤੇ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਡੇ ਰਿਆਂ ਵਿੱਚ ਪਛੜੇ ਲੋਕਾਂ ਨੂੰ ਬਰਾਬਰ ਦਾ ਦਰਜਾ ਦਿੱਤਾ ਜਾਂਦਾ ਹੈ।

ਅਜੇਹੇ ਲੋਕਾਂ ਨੇ ਵੀ ਸੁਖ ਦਾ ਸਾਹ ਲਿਆ। ਇਹ ਤਾਂ ਕਿਸੇ ਨੂੰ ਭੁਲਿਆ ਨਹੀਂ ਕਿ ਸ਼ੂਦਰਾਂ ਨੂੰ ਮੰਦਰਾਂ ਵਿੱਚ ਜਾਣ ਦੀ ਆਗਿਆ ਤੱਕ ਨਹੀਂ ਸੀ। ਸਿੱਖ ਗੁਰੂਆਂ ਨੇ ਭਾਵੇਂ ਊਚ-ਨੀਚ ਦਾ ਭੇਦ ਉਕਾ ਹੀ ਖਤਮ ਕਰ ਦਿਤਾ ਸੀ ਪਰ ਅੱਜ ਤੱਕ ਵੀ ਸਿੱਖਾਂ ਵਿੱਚ ਭੇਦ-ਭਾਵ ਵੇਖਿਆ ਜਾ ਸਕਦਾ ਹੈ ਇਹੀ ਕਾਰਨ ਹੈ ਕਿ ਹਰ ਪਿੰਡ ਵਿੱਚ ਵੱਖ-ਵੱਖ ਜਾਤਾਂ ਦੇ ਗੁਰੂਦੁਆਰੇ ਬਣੇ ਹੋਏ ਹਨ।

ਸੋ, ਬਿਨਾਂ ਸ਼ੱਕ ਇਹ ਕਹਿ ਸਕਦੇ ਹਾਂ ਕਿ ਲਤਾੜੇ -ਨਕਾਰੇ ਵਰਗਾਂ ਦਾ ਡੇਰਿਆਂ ਦੀ ਪ੍ਰਫੁੱਲਤਾ ਵਿੱਚ ਵੱਡਾ ਯੋਗਦਾਨ ਹੈ। ਫੇਰ ਗੱਲ ਆ ਗਈ ਵੋਟਾਂ ਦੀ। ਹਰ ਡੇਰੇ ਦੀ ਵੋਟ ਸ਼ਕਤੀ ਦੇਖ ਕੇ ਵੱਡੇ-ਵੱਡੇ ਲੀਡਰ ਇਨ੍ਹਾਂ ਬਾਬਿਆਂ ਦੇ ਚਰਨਾਂ 'ਚ ਮੱਥੇ ਟੇਕਣ ਲੱਗ ਪਏ। ਲਾਲ ਬੱਤੀਆਂ ਵਾਲੀਆਂ ਗੱਡੀਆਂ ਦਾ ਆਉਣਾ ਜਾਣਾ ਦੇਖ ਕੇ ਲੋਕਾਂ ਵਿੱਚ ਸਿਫ਼ਤਾਂ ਹੋਣ ਲੱਗਦੀਆਂ ਨੇ ਕੇ ਦੇਖੋ ਜੀ ਕਿਵੇਂ ਵੱਡੇ-ਵੱਡੇ ਲੀਡਰ, ਮੁੱਖ-ਮੰਤਰੀ, ਕੇਂਦਰੀ ਮੰਤਰੀ, ਪ੍ਰਧਾਨ ਮੰਤਰੀ, ਆਈ.ਏ .ਐਸ. ਅਫਸਰ, ਪੀ.ਸੀ.ਐਸ. ਅਫਸਰ ਵੀ ਬਾਬੇ ਦੇ ਚਰਨਾਂ ਵਿੱਚ ਆਉਂਦੇ। ਬੱਸ ਇਹੀ ਗੱਲਾਂ ਹਰ ਇਕ ਨੂੰ ਪ੍ਰਭਾਵਿਤ ਕਰਦੀਆਂ ਹਨ। ਲੋਕਾਂ ਦੀਆਂ ਡਾਰਾਂ ਇਨ੍ਹਾਂ ਡੇਰਿਆਂ ਵੱਲ ਤੁਰ ਜਾਂਦੀਆਂ ਹਨ। ਇਸ ਤਰ੍ਹਾਂ ਡੇਰਿਆਂ ਦੀ ਗਿਣਤੀ ਵਿੱਚ ਵਾਧਾ ਹੁੰਦਾ ਹੈ ਭਾਵ ਇਨ੍ਹਾਂ ਦੇ ਮੁਖੀਆਂ ਦੇ ਹੱਥ ਵੋਟ ਦੀ ਤਾਕਤ ਆ ਜਾਂਦੀ ਹੈ। ਗੱਲ ਕੀ ਫਿਰ ਇਨ੍ਹਾਂ ਡੇਰਿਆਂ ਦੇ ਮੁੱਖੀ ਮਨ ਆਈਆਂ ਕਰਦੇ ਹਨ। ਸੰਗਤਾਂ/ਲੋਕਾਂ ਨੂੰ ਆਪਣੀਆਂ ਮੋਮੋਠੱਗਣੀਆਂ ਗੱਲਾਂ ਨਾਲ ਆਪਣੇ ਜਾਲ ਵਿੱਚ ਫਸਾ ਲੈਂਦੇ ਹਨ। ਕੁਝ ਖਾਸ ਚਮਚਿਆਂ ਨੂੰ ਖਾਸ ਅਹੁਦੇ ਅਤੇ ਪੈਸੇ ਦੇ ਕੇ ਹਰ ਮਾੜੀ ਚੰਗੀ ਗੱਲ ਨੂੰ ਸੰਭਾਲਣ ਦੀ ਜਿਮੇ ਵਾਰੀ ਦੇ ਦਿੰਦੇ ਹਨ ਅਤੇ ਫਿਰ ਸਭ ਤੋਂ ਪਹਿਲਾਂ ਤਾਂ ਧੀਆਂ-ਭੈਣਾਂ ਦਾ ਸ਼ੋਸ਼ਣ ਕਰਦੇ ਹਨ ਉਨ੍ਹਾਂ ਨੂੰ ਕਿਸੇ ਨਾ ਕਿਸੇ ਬਹਾਨੇ ਆਪਣੇ

ਨੇੜੇ-ਤੇੜੇ ਰੱਖਦੇ ਹਨ ਅਤੇ ਮਾਸੂਮ ਬਚੀਆਂ/ਲੜਕੀਆਂ ਨਾਲ ਬਲਾਤਕਾਰ ਵਰਗੇ ਅਤਿ ਘਿਨਾਉਣੇ ਜਿਹੇ ਕਾਰਨਾਵੇਂ ਕਰਨ ਤੋਂ ਵੀ ਨਹੀਂ ਡਰਦੇ।

ਜੇ ਸਿੱਖ ਬਾਬਿਆਂ ਦੀ ਗੱਲ ਕਰੀਏ ਤਾਂ ਕਈ ਅਜੇਹੇ ਨਾ ਸਾਹਮਣੇ ਆਉਂਦੇ ਨੇ ਜਿਨ੍ਹਾਂ ਦੇ ਕਾਰਨਾਮੇ ਜੱਗ ਜਾਹਰ ਹੋ ਚੁੱਕੇ ਹਨ ਅਤੇ ਬਹੁਤਿਆਂ ਦਾ ਤਾਂ ਪਤਾ ਤੱਕ ਨਹੀਂ ਚਲਦਾ। ਅਫਸੋਸ ਹੁੰਦਾ ਹੈ ਕਿ ਸਿੱਖਾਂ ਦੀ ਸਰਵਉੱਚ ਇਕੋ ਇਕ ਅਦਾਲਤ ਸ੍ਰੀ ਅਕਾਲ ਤਖਤ ਤੋਂ ਇਨ੍ਹਾਂ ਨੂੰ ਮੁਆਫ ਕਰ ਦਿੱਤਾ ਗਿਆ ਹੈ ਪਰ ਅਦਾਲਤਾਂ ਵਿੱਚ ਇਨ੍ਹਾਂ ਦੇ ਦੋਸ਼ ਸਿੱਧ ਹੋ ਚੁੱਕੇ ਹਨ। ਕੁਝ ਵਰਨਣ ਯੋਗ ਨਾਂ ਦਲਜੀਤ ਸਿੰਘ ਸ਼ਿਕਾਗੋ ਵਾਲਾ, ਸਾਧ ਧਨਵੰਤ ਸਿੰਘ, ਸਾਧ ਮਾਨ ਸਿੰਘ ਪਿਹੋਵੇ ਵਾਲਾ ਆਦਿ ਪਰ ਲੁਕੇ ਛਿਪਿਆ ਦੀ ਲਾਇਨ ਵਡੇਰੀ ਹੈ। ਇਥੇ ਹੀ ਬੱਸ ਨਹੀਂ ਅਜੇਹੇ ਵੇਹਲੜਾਂ, ਪਾਖੰਡੀਆਂ ਨੇ ਸਿੱਖੀ ਦਾ ਘਾਣ ਤਾਂ ਕੀਤਾ ਹੀ ਹੋਇਆ ਅਤੇ ਆਪਣੇ ਡੇਰਿਆਂ ਵਿੱਚ ਆਪਣੀਆਂ ਵੱਖਰੀਆਂ ਮਰਿਆਦਾਵਾਂ ਚਲਾਉਂਦੇ ਹਨ। ਨਾਨਕਸਰ ਵਾਲਾ ਡੇਰਾ ਲੁਧਿਆਣੇ ਤੋਂ ਜਗਰਾਉ ਸੜਕ ਤੇ ਸਥਿਤ ਬਹੁਤ ਮਸ਼ਹੂਰ ਹੈ ਪਰ ਉਥੇ ਦੀ ਅਸਲੀਅਤ ਇਹ ਹੈ ਕਿ ਉਥੇ ਸਿੱਖ ਰਹਿਤ ਮਰਿਆਦਾ ਦਾ ਸ਼ਰੇਆਮ ਘਾਣ ਲਗਾਤਾਰ ਹੋ ਰਿਹਾ ਹੈ। ਕੋਈ ਦਹਾਕਾ ਕੁ ਪਹਿਲਾਂ ਇਥੇ ਵੀ ਬਲਾਤਕਾਰ ਦੇ ਮਾਮਲੇ ਕਾਰਨ ਬੜਾ ਚਰਚਾ ਵਿੱਚ ਰਿਹਾ ਸੀ। ਜੇ ਇਹ ਕਹਿ ਲਿਆ ਜਾਵੇ ਕਿ ਇਹ ਡੇ ਰੇਦਾਰ ਵੀ ਨਰੈਣੂ ਦੇ ਰੂਪ ਵਿੱਚ ਕੰਮ ਕਰ ਰਹੇ ਹਨ ਤਾਂ ਇਸ ਵਿੱਚ ਕੋਈ ਅਤਿਕਥਨੀ ਨਹੀਂ ਹੋਵੇਗੀ।

ਡੇਰਿਆਂ ਦੀ ਭਾਰਤ ਵਿੱਚ ਭਰਮਾਰ ਹੈ ਲਗਭਗ ਹਰੇਕ ਡੇਰੇ ਦੇ ਮੁਖੀ ਅਜੇਹੇ ਕੁਕਰਮ ਕਰਦੇ ਆ ਰਹੇ ਹਨ ਤੇ ਇਸੀ ਆੜ ਵਿੱਚ ਇਨ੍ਹਾਂ ਦੀ ਚਾਪਲੂਸੀ ਕਰਨ ਵਾਲੇ ਕਰਿੰਦੇ ਵੀ ਆਪਣੇ ਦਾਅ ਲਾਉਂਦੇ ਰਹਿੰਦੇ ਹਨ ਤੇ ਆਮ ਸੰਗਤ ਜੋ ਸਰਧਾ ਦੇ ਵਸ ਜਾਂਦੀ ਹੈ ਉਸ ਦੀ ਬੁੱਧੀ ਤੇ ਅਜੇਹਾ ਪਰਦਾ ਪਾ ਦਿੱਤਾ ਜਾਂਦਾ ਹੈ ਕਿ ਇਹ ਬਾਬੇ ਨੂੰ ਰੱਬ ਸਮਝ ਕੇ ਹੋਰ ਕੁਝ ਸੁਨਣ/ ਸਮਝਣ ਦੀ ਲੋੜ ਨਹੀਂ ਸਮਝਦੇ। ਇਸੇ ਤਰ੍ਹਾਂ

ਹਨ ਤੇ ਇਥੋਂ ਤੱਕ ਕਿ ਨਿੱਕੇ ਬੱਚਿਆਂ ਨਾਲ ਕੁਕਰਮ ਕਰਕੇ ਅਖੌਤੀ ਬਾਪੂ ਨੇ ਮਾਰ ਕੇ ਡੇਰੇ ਵਿੱਚ ਹੀ ਦੱਬ ਦਿਤੇ ਗਏ ਸਨ। ਇਸ 72-73 ਸਾਲਾਂ ਵਾਹਿਸ਼ੀ ਬਾਪੂ ਨੇ ਪਤਾ ਨਹੀਂ ਕਿੰਨੀਆਂ ਮਾਸੂਮ ਧੀਆਂ ਨੂੰ ਆਪਣੀ ਹਵਸ਼ ਦਾ ਸ਼ਿਕਾਰ ਬਣਾਇਆ। ਅਰਬਾਂ ਦੀ ਜਾਇਦਾਦ ਇਕੱਠੀ ਕੀਤੀ। ਅਖੀਰ ਦੋ ਤਿੰਨ ਸਾਲਾਂ ਤੋਂ ਜੇਲ ਵਿੱਚ ਹੀ ਬੰਦ ਹੈ ਅਤੇ ਇਸ ਦਾ ਪੁੱਤਰ। ਅਜੇਹੇ ਹੀ ਰਾਹਾਂ ਤੁਰਦਾ ਹੋਇਆ ਨਰਾਇਣ ਸਾਂਈ ਵੀ ਜੇਲ ਵਿੱਚ ਹੀ ਬੰਦ ਹੈ। ਇਸ ਤੋਂ ਬਿਨਾਂ ਅਜੇਹੇ ਹੋਰ ਵੀ ਕਈ ਪਾਖੰਡੀ ਸਾਧਾਂ ਦੇ ਕਿੱਸੇ ਸਾਹਮਣੇ ਆ ਚੁੱਕੇ ਹਨ ਜਿਵੇਂ ਹਿਸਾਰ ਦਾ ਰਾਮਪਾਲ 'ਸਤ ਲੋਕ' ਦੇ ਨਾਂ 'ਤੇ ਅਜੇਹੇ ਕਾਰਨਮਿਆਂ ਕਰਕੇ ਜੇਲ ਵਿੱਚ ਹੈ। ਬੜੂੰਦੀ ਵਾਲੇ ਸਾਧ ਦੇ ਰੰਗੀਨ ਕਿੱਸੇ ਵੀ ਜਗ-ਜਾਹਰ ਹੋ ਚੁੱਕੇ ਹਨ। ਨੂਰਮਹਿਲੀਏ ਦੀ ਕਰਤੂਤਾਂ ਵੀ ਸਾਹਮਣੇ ਆ ਚੁੱਕੀਆਂ ਹਨ।

ਦੱਖਣ ਦਾ ਨਿਤਿਆ ਨੰਦ ਸਵਾਮੀ ਕੰਨੜ ਦੀ ਇਕ ਅਦਾਕਾਰਾ ਨਾਲ ਹਮ-ਬਿਸਤਰ ਦੇ ਰੂਪ ਵਿੱਚ ਫੜਿਆ ਗਿਆ ਸੀ ਤੇ ਜ਼ਬਰ ਜਿਨਾਹ ਦੇ ਦੋਸ਼ ਵੀ ਲਗੇ ਹੋਏ ਹਨ। ਜੇਲ ਵਿੱਚ ਬੰਦ ਹੈ ਇਹ ਪਾਖੰਡੀ ਸਵਾਮੀ ਵੀ।

ਇਕ ਨਿਰਮਲ ਬਾਬਾ ਵੀ ਟੀ.ਵੀ. ਤੇ ਬੜੇ ਡਰਾਮੇ ਕਰਦਾ ਵੇਖਿਆ ਜਾ ਸਕਦਾ ਹੈ ਲੋਕਾਂ ਨੂੰ ਪਕੌੜੇ, ਸਮੋਸੇ, ਲਾਲ ਰੰਗ, ਨੀਲੇ ਕਪੜੇ, ਕੀ ਖਾਧਾ, ਕੀ ਪੀਤਾ ਆਦਿ ਦੇ ਚੱਕਰਵਿਊ ਰਾਹੀਂ ਹੀ ਲੁੱਟੀ ਜਾ ਰਿਹਾ ਹੈ। ਟੀ.ਵੀ. ਤੇ ਜੋ ਲੋਕ ਫੋਨ ਆਦਿ ਜਾਂ ਖੜੇ ਹੋਕੇ ਬੋਲਦੇ ਹਨ ਸਭ ਨੂੰ ਪਹਿਲਾਂ ਹੀ ਸੈੱਟ ਕੀਤਾ ਗਿਆ ਹੁੰਦਾ ਹੈ। ਇਸ ਦਾ ਨੰਬਰ ਕਦੇ ਵੀ ਲੱਗ ਸਕਦਾ ਹੈ। ਇਸੇ ਤਰ੍ਹਾਂ ਸਵਾਮੀ ਭੀਮਾ ਨੰਦ ਓਮ ਮੂਰਤੀ ਦਵੇਦੀ ਦੇ ਹ ਵਪਾਰ ਦਾ ਧੰਦਾ ਚਲਾਉਂਦਾ ਫੜਿਆ ਗਿਆ ਸੀ।

ਗੱਲ ਕੀ ਧਰਮ ਇਕ ਅਜੇਹਾ ਹਥਿਆਰ ਹੈ ਜਿਸ ਦੀ ਬਦੌਲਤ ਜੋ ਜੀਅ ਕਰਦੈ ਸ਼ਰੇਆਮ ਕਰੀ ਜਾਓ, ਕੀ ਸਰਕਾਰਾਂ, ਕੀ ਅਫਸਰ, ਕੀ ਲੀਡਰ ਤੇ ਸ਼ਰਧਾਵਾਨ ਜਨਤਾ ਪੈਰੀਂ ਪੈਂਦੀ ਰਹੇਗੀ ਤੇ ਸੱਤਵਚਨ ਕਹਿੰਦੀ ਰਹੇਗੀ। ਇਥੋਂ ਤੱਕ ਕਿ ਪੋਪ ਵਰਗੇ ਵੀ ਅਤਿ ਧਰਮੀ ਕਹਾਉਣ ਵਾਲੇ ਇਸ ਘਿਨਾਉਣੇ ਕਾਰਜ ਦੀ ਲਪੇਟ ਵਿੱਚ ਆ ਚੁੱਕੇ ਹਨ। ਅਜੇਹਾ ਅੱਜ ਤੋਂ ਨਹੀਂ, ਹਜ਼ਾਰਾਂ ਸਾਲਾਂ ਤੋਂ ਪੁਜਾਰੀ, ਬ੍ਰਾਹਮਣਾਂ ਨੇ 'ਧਰਮ' ਨੂੰ ਜਨਮ ਦਿੱਤਾ ਤੇ ਕਰਮ-ਕਾਂਡਾਂ, ਪਾਖੰਡਾਂ ਦੀ ਸ਼ੁਰੂਆਤ ਕੀਤੀ ਇਸੀ ਨੂੰ ਰੱਬ ਦਾ ਨਾਂ ਦਿੱਤਾ ਤੇ ਅੱਜ ਰਾਮ ਰਹੀਮ ਵਰਗੇ ਆਪ ਹੀ ਰੱਬ ਬਣੇ ਬੈਠੇ ਹਨ ਤੇ ਹਾਲਾਤ ਇੰਨੇ ਬਦਤਰ ਹੋ ਗਏ ਹਨ ਇਨ੍ਹਾਂ ਦੀਆਂ ਕਾਲੀਆਂ ਕਰਤੂਤਾ ਦਿਨ-ਪ੍ਰਤੀ-ਦਿਨ ਸਾਹਮਣੇ ਆ ਰਹੀਆਂ ਹਨ। ਮੀਡੀਆ ਭਾਵੇਂ ਪ੍ਰਿੰਟ ਹੋਵੇ ਜਾਂ ਇਲੈਕਟਰੌਨਿਕ ਭਾਵੇਂ ਸ਼ੋਸ਼ਲ ਮੀਡੀਆ ਹੋਵੇ, ਅਜੇਹੇ ਕਾਲੇ ਚਿੱਠੇ ਲੋਕਾਂ ਦੀ ਕਚਹਿਰੀ ਵਿੱਚ ਲਿਆਉਣ ਵਿੱਚ ਵਿਸ਼ੇਸ਼ ਭੂਮਿਕਾ ਨਿਬਾਹ ਰਹੇ ਹਨ। ਸ਼ਲਾਘਾ ਦੇ ਪਾਤਰ ਹਨ। ਅਦਾਲਤਾਂ, ਖਾਸ ਕਰਕੇ ਸੀ.ਬੀ.ਆਈ. ਜਿਸ ਨੇ ਨਿਰਪੱਖਤਾ ਨਾਲ ਅਜੇਹੇ ਕੇਸਾਂ ਦਾ ਨਿਪਟਾਰਾ ਕਰਨ ਵਿੱਚ ਸਫਲਤਾ ਪ੍ਰਾਪਤ ਕੀਤੀ ਹੈ ਦੀ ਅਤਿ ਤਾਰੀਫ ਕਰਨੀ ਬਣਦੀ ਹੈ।

ਧਰਮ ਦੀ ਮਦਦ ਨਾਲ ਪੂਰੀ ਦੁਨੀਆਂ ਆਪਣੀ ਮੁੱਠੀ ਵਿੱਚ ਲਈ ਜਾ ਸਕਦੀ ਹੈ ਜਾਂ ਇਹ ਕਹਿ ਲਵੋ ਕਿ ਧਰਮ ਦੇ ਨਾਂ 'ਤੇ ਲੋਕਾਂ ਨੂੰ ਜਿੰਨਾ ਮਰਜ਼ੀ ਲੁਟੀ ਜਾਵੋ, ਕੁੱਟੀ ਜਾਵੋ ਇਹ ਸੀਅ ਤੱਕ ਨਹੀਂ ਆਖਦੇ, ਸਗੋਂ ਇਸਨੂੰ ਪਾਖੰਡੀਆਂ ਦੀ ਰਜ਼ਾ ਹੀ ਆਖੀ ਜਾਣਗੇ। ਜੇ ਗੱਲ ਕਰੀਏ ਦਰਿੰਦੇ, ਵਹਿਸ਼ੀ, ਬਲਾਤਾਕਾਰੀ ਰਾਮ ਰਹੀਮੇ ਦੀ ਇਸ ਨੇ ਤਾਂ ਇਨਸਾਨੀਅਤ ਤਾਂ ਕੀ ਸ਼ੈਤਾਨੀਅਤ ਤੋਂ ਵੀ ਅੱਗੇ ਹੈਵਾਨੀਅਤ ਦੀਆਂ ਸਾਰੀਆਂ ਹੱਦਾਂ ਪਾਰ ਕਰ ਦਿੱਤੀਆਂ ਹਨ। ਜਦੋਂ 2002 ਵਿੱਚ ਪੰਜਾਬੀ ਟਿਊਬਨ ਵਿੱਚ ਇਸ ਸ਼ਰਮਨਾਕ ਘਟਨਾ ਦੇ ਵੇਰਵੇ ਛਪੇ ਸਨ ਤਾਂ ਮੈਂ ਆਪਣੇ ਸਕੂਲ ਦੇ ਸੇਵਾਦਾਰ ਜੋ ਇਸ ਪਾਖੰਡੀ ਦੇ ਸੱਚੇ ਸੇਵਕ ਸਨ ਹੁਰਾਂ ਨੂੰ ਉਨ੍ਹਾਂ ਦੇ ਬਾਬੇ ਦੀ ਇਹ ਕਰਤੂਤ ਪੜ੍ਹਾਈ ਤਾਂ ਉਨ੍ਹਾਂ ਨੇ ਮੇਰੀ ਇਕ ਨਾ ਮੰਨੀ ਸਗੋਂ ਮੇਰੇ ਹੀ ਵਿਰੁੱਧ ਹੋ ਗਏ। ਮੇਰੇ ਖਿਲਾਫ ਲੋਕਾਂ ਨੂੰ ਭੜਕਾਉਣ ਲੱਗ ਪਏ। ਗੱਲ ਕੀ ਉਨ੍ਹਾਂ ਨੇ ਪੈਰਾਂ 'ਤੇ ਪਾਣੀ ਨਹੀਂ ਪੈਣ ਦਿੱਤਾ। ਅੱਜ ਬਿੱਲੀ ਥੈਲੇ ਤੋਂ ਬਾਹਰ ਆ ਚੁੱਕੀ ਹੈ ਉਸ ਕਮੀਨੇ, ਪਾਖੰਡੀ ਦਾ ਚੇਹਰਾ ਬੇਨਕਾਬ ਹੋ ਚੁੱਕਾ ਹੈ। ਹਰ ਚੜ੍ਹਦੇ ਸੂਰਜ ਨਵੇਂ-ਨਵੇਂ ਖੁਲਾਸੇ ਹੋ ਰਹੇ ਹਨ ਜਿਨ੍ਹਾਂ ਨੂੰ ਸੁਣ ਕੇ ਅਨਪੜ੍ਹ ਤੋਂ ਵੀ ਅਨਪੜ੍ਹ ਜਾਂ ਗੁੰਗੇ-ਬੋਲੇ ਕਹਿ ਲਵੋ ਸਮਝ ਗਏ ਹਨ ਕਿ ਇਸ ਬਹੁ-ਰੁਪੀਏ ਨੇ ਕਿਵੇਂ ਆਪਣੇ ਮਕੜ ਜਾਲ ਵਿੱਚ ਫਸਾ ਕੇ ਲੋਕਾਂ ਦੀ ਧੰਨ ਦੌਲਤ ਜਮੀਨਾਂ ਆਦਿ ਹੀ ਨਹੀਂ ਹਥਿਆਈਆਂ ਸਗੋਂ ਉਨ੍ਹਾਂ ਦੀਆਂ ਮਾਸੂਮ ਧੀਆਂ-ਭੈਣਾਂ ਨਾਲ ਬਲਾਤਕਾਰ ਵੀ ਕੀਤੇ ਹਨ ਅਤੇ ਨਾਮ ਦਿੱਤਾ ਗਿਆ ਸੀ ਕਿ ਪਿਤਾ ਜੀ ਨੇ ਮੁਆਫੀ ਦੇ ਦਿੱਤੀ ਹੈ ਭਾਵ ਕਿ ਤੇਰੇ (ਕੁੜੀ) ਨਾਲ ਉਸ ਪਾਖੰਡੀ ਨੇ ਕੁਕਰਮ ਕਰਕੇ ਉਸ ਨੂੰ ਦਾਗ਼ੀ ਬਣਾ ਦਿੱਤਾ ਹੈ? ਇਕ ਇਹ ਵੀ ਕਹਾਣੀ

ਸਾਹਮਣੇ ਆਈ ਹੈ ਇਕ ਅਣਖੀ ਕੁੜੀ ਇਸ ਦੀ ਚੁੰਗਲ ਵਿਚੋਂ ਛੁੱਟ ਕੇ, ਕੰਧ ਟੱਪ ਕੇ ਮਾਪਿਆਂ ਪਾਸ ਚਲੀ ਗਈ ਸੀ ਅਤੇ ਮਾਪਿਆਂ ਨੂੰ ਸਾਰੀ ਕਹਾਣੀ ਦੱਸੀ। ਅਜੇਹੇ ਮਾਪਿਆਂ ਨੂੰ ਧਰਤੀ ਵਿੱਚ ਗਰਕ ਹੋ ਜਾਣਾ ਚਾਹੀਦਾ ਜੋ ਦੂਜੇ ਹੀ ਦਿਨ ਆਪਣੀ ਧੀ ਨੂੰ ਇਸ ਬਲਾਤਕਾਰੀ ਪਿਤਾ ਨਾਲ ਹਮ ਬਿਸਤਰ ਹੋਣ ਲਈ ਆਪ ਛੱਡ ਗਏ। ਹਨੇਰ ਸਾਈਂ ਦਾ! ਉਹ ਦਰਿੰਦਾ ਤਾਂ ਹੈ ਹੀ ਅਜੇਹਾ ਪਰ ਮਾਪਿਆਂ ਨੂੰ ਤਾਂ ਸ਼ਰਮ ਨਾਲ ਜੀਂਦੇ ਜੀ ਮਰ ਜਾਣਾ ਚਾਹੀਦਾ ਹੈ। ਅਜੇਹੇ ਧਰਮੀ ਮਾਪਿਆਂ ਲਈ ਕੀ ਸ਼ਬਦ ਵਰਤੇ ਜਾਣ,--- ਸਮਝ ਤੋਂ ਬਾਹਰ ਹੈ......! ਗੁਲਾਮੀ ਦੀਆਂ ਜੰਜੀਰਾਂ ਤੋੜਨ ਲਈ ਕੁਰਬਾਨੀ ਵਾਲੇ ਤੁੱਛ ਕੁ ਲੋਕ ਹੀ ਹੁੰਦੇ ਹਨ। ਧਨ ਹਨ ਪੰਜਾਬ ਦੀਆਂ ਇਹ ਦੋ ਅਣਖੀ ਧੀਆਂ ਜਿਨ੍ਹਾਂ ਨੇ ਆਪਣੀਆਂ ਹੋਰ ਭੈਣਾਂ ਦੀ ਇੱਜ਼ਤ ਬਚਾਉਣ ਖਾਤਰ ਆਪਣੇ ਨਾਲ ਸ਼ਰਮਨਾਕ ਬਲਾਤਕਾਰ ਦੀ ਕਹਾਣੀ ਨੂੰ ਜਗ ਜਾਹਰ ਕਰਨ ਦੀ ਜੁਰਤ ਦਿਖਾਈ ਅਤੇ ਕਾਨੂੰਨੀ ਲੜਾਈ ਲੜੀ। ਇੱਥੋਂ ਤੱਕ ਕਿ ਜਾਨ ਦੀ ਪ੍ਰਵਾਹ ਵੀ ਨਹੀਂ ਕੀਤੀ ਆਪਣੇ ਸਹੁਰੇ ਪਰਿਵਾਰਾਂ ਅੱਗੇ ਇਸ ਵਹਿਸ਼ੀ ਦੀਆਂ ਪਰਤਾ ਖੋਲਣ ਤੋਂ ਵੀ ਨਹੀਂ ਝਿਜਕੀਆਂ। ਇਕ ਲੜਕੀ ਨੇ ਤਾਂ ਇਸ ਲੜਾਈ ਵਿੱਚ ਆਪਣਾ ਭਰਾ ਤੱਕ ਗਵਾ ਲਿਆ। ਅਜੇਹੀਆਂ ਮਹਾਨ ਧੀਆਂ ਨੂੰ ਸਲੂਟ ਕਰਨਾ ਬਣਦਾ ਹੈ। ਮਾਨਯੋਗ ਰਾਮ ਚੰਦਰ ਛੱਤਰਪਤੀ ਜੋ ਕਿ ਇਕ ਅਖਬਾਰ ਦਾ ਸੰਪਾਦਕ ਸੀ ਨੇ ਵੀ ਇਸ ਅਤਿ ਘਿਨਾਉਣੀ ਕਰਤੂਤ ਨੂੰ ਵਾਰ-ਵਾਰ ਛਾਪਣ ਬਦਲੇ ਆਪਣਾ ਬਲੀਦਾਨ ਦੇ ਦਿੱਤਾ। ਇਸ ਅਣਖੀਲੇ ਯੋਧੇ ਨੂੰ ਵੀ ਸਲਾਮ ਕਰਨਾ ਬਣਦਾ ਹੈ। ਸੀ.ਬੀ.ਆਈ. ਜੱਜ ਸ਼੍ਰੀ ਜਗਦੀਪ ਸਿੰਘ ਨੇ ਵੀ ਆਪਣੀ ਜਾਨ ਹਥੇਲੀ ਤੇ ਰੱਖ 'ਦੁੱਧ ਦਾ ਦੁੱਧ-ਪਾਣੀ ਦਾ ਪਾਣੀ' ਕਰਕੇ ਇਹ ਬਲਾਤਕਾਰੀ ਨੂੰ 20 ਸਾਲ ਲਈ ਜੇਲ ਵਿੱਚ ਭੇਜ ਦਿੱਤਾ ਹੈ। ਇਸ ਜੱਜ ਨੂੰ ਭਾਰਤ ਦਾ ਪਦਮ ਭੂਸ਼ਨ ਮਿਲਣਾ ਚਾਹੀਦਾ ਹੈ। ਉਨ੍ਹਾਂ ਮੁੱਖ ਮੰਤਰੀਆਂ, ਮੰਤਰੀਆਂ, ਲੀਡਰਾਂ ਨੂੰ ਸ਼ਰਮ ਨਾਲ ਡੁੱਬ ਮਰਨਾ ਚਾਹੀਦਾ ਜਿਨ੍ਹਾਂ ਦੀ ਸਹਿ 'ਤੇ ਇਹ ਅਜੇਹੇ ਅਤਿ ਘਿਨਾਉਣੇ ਕੰਮ ਕਰਦਾ ਰਿਹਾ ਸੀ। ਇਥੇ ਹੀ ਬੱਸ ਨਹੀਂ 2007 ਵਿੱਚ ਜਦੋਂ ਉਪਰੋਕਤ ਕੇਸ ਦਾ ਰੌਲਾ ਵਧ ਗਿਆ ਸੀ ਤਾਂ ਇਸ ਨੇ ਇਕ ਤੀਰ ਨਾਲ ਦੋ ਨਿਸ਼ਾਨੇ ਮਾਰੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਵਾਂਗ ਰੱਚ ਕੇ ਅੰਮ੍ਰਿਤ ਦੀ ਪਵਿੱਤਰ ਦਾਤ ਵਰਗਾ ਹੀ ਤਮਾਸ਼ਾ ਕੀਤਾ ਸੀ। ਪਹਿਲਾ ਤਾਂ ਲੋਕਾਂ ਦਾ ਧਿਆਨ ਬਦਲ ਦਿਤਾ ਦੂਜਾ ਸਿੱਖ ਕੌਮ ਨੂੰ ਸਿੱਧਾ ਚੈਲੰਜ ਕਰ ਦਿੱਤਾ। ਆਖਰ ਅਕਾਲ ਤਖਤ ਤੋਂ ਮਜ਼ਬੂਰੀ ਨਾਲ ਪੰਥ ਵਿਚੋਂ ਛੇਕਣਾ ਪਿਆ। ਪਰ 2015 ਵਿੱਚ ਅਕਾਲ ਤਖਤ ਦੇ ਜਥੇਦਾਰਾਂ ਨੇ ਆਪਣੇ ਆਕਾ ਦੇ ਕਹੇ 'ਤੇ ਇਸ ਨੂੰ ਮੁਆਫੀ ਦੇ ਦਿੱਤੀ। ਰੌਲਾ ਪਿਆ। ਫਿਰ ਫੈਸਲਾ ਵਾਪਸ ਲਿਆ ਗਿਆ। ਵੈਸੇ ਤਾਂ ਹਰ ਸਿੱਖ ਨੂੰ, ਹਰ ਸੂਝਵਾਨ ਨੂੰ, ਇਸ ਗੁਪਤ ਕਹਾਣੀ ਬਾਰੇ ਪਤਾ ਹੈ ਪਰ ਗਿ: ਗੁਰਮੁੱਖ ਸਾਬਕਾ ਜਥੇਦਾਰ ਸ੍ਰੀ ਦਮਦਮਾ ਸਾਹਿਬ ਨੇ ਇਸ ਸਾਰੀ ਘਟਨਾ ਕਰਨ ਨੂੰ ਜਾਹਰ ਕਰ ਦਿੱਤਾ ਹੈ ਫਿਰ ਵੀ ਜਥੇਦਾਰ ਅਕਾਲ ਤਖਤ ਆਪਣੀ ਕੁਰਸੀ ਨਾਲ ਚਿੰਬੜਇਆ ਪਿਆ ਹੈ। ਲੀਡਰ ਜਿਨ੍ਹਾਂ ਨੇ ਇਹ ਕਾਰਾ ਕਰਵਾਇਆ ਹੈ ਉਨ੍ਹਾਂ ਨੇ ਤਾਂ ਸ਼ਰਮ ਘੋਲ ਕੇ ਪੀ ਰੱਖੀ ਹੈ।

ਇਨ੍ਹਾਂ ਡੇਰੇਦਾਰਾਂ ਦੀ ਨਫਰੀ ਦਿਨ ਪ੍ਰਤੀ ਦਿਨ ਵਧਦੀ ਹੀ ਜਾਂਦੀ ਹੈ। ਬਾਪੂ ਆਸਾ ਰਾਮ, ਪਿਤਾ ਰਹੀਮਾਂ ਤੇ ਹੋਰ ਉਪਰ ਦਸੇ ਪਾਖੰਡੀਆਂ ਤੋਂ ਬਿਨਾਂ ਹੋਰ ਵੀ ਬਹੁਤ ਸਾਰੇ ਹਨ ਜੋ ਸਮਾਜ ਦਾ ਹਰ ਪਖੋ ਸ਼ੋਸ਼ਣ ਕਰਦੇ ਆ ਰਹੇ ਹਨ। ਇਸੇ ਤਰ੍ਹਾਂ ਦੀ ਇਕ ਹੋਰ ਸ਼ਰਮਨਾਕ ਘਟਨਾ ਅੱਜ ਕਲ੍ਹ ਅਖਬਾਰਾਂ ਦੀਆਂ ਸੁਰਖੀਆਂ ਵਿੱਚ ਹੈ ਕਿ ਰਾਜਸਥਾਨ ਦੇ ਇੱਕ 70 ਸਾਲ ਪਾਖੰਡੀ ਕੈਸ਼ਲੈਂਦਰ ਪ੍ਰਪੰਨਾਚਾਰੀ ਫਲਾਹਾਰੀ ਬਾਬੇ ਨੇ 21 ਸਾਲ ਦੀ, ਵਕਾਲਤ ਦੀ ਪੜ੍ਹਾਈ ਕਰ ਰਹੀ ਲੜਕੀ ਨਾਲ 7 ਅਗਸਤ 2017 ਨੂੰ ਬਲਾਤਕਾਰ ਕੀਤਾ ਹੈ। ਇਸ ਤਰ੍ਹਾਂ ਲਗਭਗ ਸਾਰੇ ਹੀ ਪਾਖੰਡੀ ਬਾਬੇ, ਧੀਆਂ, ਭੈਣਾਂ ਦੀ ਇੱਜ਼ਤ ਨਾਲ ਖੇਡਦੇ ਆ ਰਹੇ ਹਨ। ਭੋਲੀ ਭਾਲੀ ਆਸਥਾ ਰੱਖਣ ਵਾਲੀ ਜਨਤਾ ਨਾਲ ਧੋਖਾ ਕਰਦੇ ਆ ਰਹੇ ਹਨ ਆਖਰ ਇਸ ਦਾ ਹੱਲ ਕੀ ਹੈ? ਭਾਵ ਇਨ੍ਹਾਂ ਨੂੰ ਰੋਕਿਆ ਕਿਵੇਂ ਜਾਵੇ।

ਇਕ ਗੱਲ ਤਾਂ ਸਾਫ ਹੈ ਕਿ ਜੇ ਅਜੇਹੇ ਦਰਿੰਦਿਆਂ ਨੂੰ ਇਕ ਦਮ ਨੱਥ ਨਾ ਪਾਈ ਗਈ ਤਾਂ ਆਉਣ ਵਾਲੇ ਸਾਲਾਂ ਵਿੱਚ ਨਾ ਸਾਡੀ ਧੀ-ਭੈਣ ਮਹਿਫੂਜ਼ ਹੋਵੇਗੀ ਤੇ ਨਾ ਹੀ ਭੋਲੀ ਭਾਲੀ ਜਨਤਾ ਇਨ੍ਹਾਂ ਦਰਿੰਦਿਆਂ ਦੇ ਚੁੰਗਲ ਵਿਚੋਂ ਨਿਕਲ ਸਕੇਗੀ। ਭਾਵ ਇਹ ਕਿ ਜੇ ਹੁਣ ਵੀ ਇਨ੍ਹਾਂ ਦੇ ਖਿਲਾਫ ਲੋਕ ਲਹਿਰ ਨਾ ਬਣ ਸਕੀ ਤੇ ਇਨ੍ਹਾਂ ਨੂੰ ਏਥੇ ਹੀ ਫੁੱਲ ਸਟਾਪ ਨਾ ਲਾਈ ਗਈ ਤਾਂ ਇਨ੍ਹਾਂ ਦਾ ਹੌਸਲਾ ਹੋਰ ਵੀ ਵਧ ਜਾਵੇਗਾ। ਲੀਡਰਾਂ/ ਸਰਕਾਰਾਂ/ਰਾਜਨੀਤਕ ਪਾਰਟੀਆਂ ਨੇ ਤਾਂ ਕੁਝ ਨਹੀਂ ਕਰਨਾ, ਹਾਂ ਵਿਖਾਵਾ ਜ਼ਰੂਰ ਕਰ ਸਕਦੇ ਹਨ। ਸੋਚਣ ਵਾਲੀ ਗੱਲ ਹੈ ਕਿ ਪ੍ਰਧਾਨ ਮੰਤਰੀ, ਮੁੱਖ-ਮੰਤਰੀ ਹਰਿਆਣਾ,

ਤੋਂ ਅਸ਼ੀਰਵਾਦ ਤਾਂ ਲੈਣ ਜਾਂਦੇ ਰਹੇ ਹਨ ਹੁਣ ਕਿਸੇ ਤਰ੍ਹਾਂ ਦਾ ਕੋਈ ਬਿਆਨ, ਨਾ ਹੱਕ ਵਿੱਚ, ਨਾ ਵਿਰੋਧ ਵਿੱਚ ਕੋਈ ਨਹੀਂ। ਕਿੱਡੀ ਹੈਰਾਨੀ ਦੀ ਗੱਲ ਜਿਹੜੇ ਲੀਡਰ ਕਿਸੇ ਇਕ ਨਿੱਕੇ ਜਿਹੇ ਗਲਤ/ਝੂਠੇ ਬਿਆਨ ਤੇ ਤਰਥੱਲੀ ਮਚਾ ਦਿੰਦੇ ਹਨ ਉਹ ਇਸ ਇੰਨੇ ਵੱਡੇ ਘਟਨਾ ਕਰਮ ਦਾ ਜ਼ਿਕਰ ਤੱਕ ਨਹੀਂ ਕਰ ਰਹੇ। ਵਾਹ ! ਸਾਡੇ ਦੇਸ਼ ਦੇ ਮਹਾਨ ਲੀਡਰੋ ਤੁਸੀਂ ਧੰਨ ਹੋ-ਮਹਾਨ ਹੋ, ਭਾਰਤੀ ਲੋਕਤੰਤਰ ਦੇ ਸਭ ਤੋਂ ਵੱਡੇ ਰਖਵਾਲੇ ਹੋ। ਤੁਸੀਂ ਭਾਰਤੀ ਸੰਸਕ੍ਰਿਤੀ ਦੇ ਸਭ ਤੋਂ ਵੱਡੇ ਹਮਦਰਦ ਹੋ। ਵਾਹਿਗੁਰੂ ਤੁਹਾਨੂੰ ਸੁਮੱਤ ਬਖਸ਼ੇ। ਚਾਹੀਦਾ ਦਾ ਇਹ ਹੈ ਕਿ ਰਾਜਨੀਤੀਕ ਪਾਰਟੀਆਂ ਇਕ ਮੰਚ ਤੇ ਇਕੱਠਾ ਹੋ ਕੇ ਇਕ ਸਾਂਝੀ ਸੋਚ ਬਣਾਉਣ ਜੋ ਸਮਾਜ ਨੂੰ ਸਹੀ ਸੇਧ ਦੇ ਸਕਣ ਅਤੇ ਲੋਟੂ ਡੇਰੇਦਾਰਾਂ ਨੂੰ ਕਾਨੂੰਨ ਦੇ ਘੇਰੇ ਵਿੱਚ ਲਿਆ ਕੇ ਇਨ੍ਹਾਂ ਦੀ ਆਮਦਨ, ਜਾਇਦਾਦਾਂ ਆਦਿ ਦੀ ਛਾਣਬੀਨ ਕਰਾਈ ਜਾਵੇ ਤੇ ਬਣਦੀ ਕਾਰਵਾਈ ਕੀਤੀ ਜਾਵੇ ਕਿਉਂਕਿ ਇਨ੍ਹਾਂ ਪਾਸ ਕਰੋੜਾਂ, ਅਰਬਾਂ ਦੀਆਂ ਜਾਇਦਾਦਾਂ ਹਨ ਜਿਨ੍ਹਾਂ ਨੂੰ ਕੋਈ ਸਰਕਾਰ/ਆਮਦਨ ਵਿਭਾਗ ਪੁੱਛਣ ਦੀ ਹਿੰਮਤ ਨਹੀਂ ਰੱਖਦਾ। ਇਸ ਦੇ ਉਲਟ ਇਕ ਸਰਕਾਰੀ ਨੌਕਰੀ ਕਰਨ ਵਾਲੇ ਕਲਰਕ ਦੀ ਤਨਖਾਹ 'ਤੇ ਨਜ਼ਰ ਰੱਖੀ ਜਾਂਦੀ ਹੈ। ਧੰਨ ਹੈ, ਭਾਰਤ ਦੇਸ਼ ਦੀ ਸਰਕਾਰ ਦੇ ਵਾਰੇ ਵਾਰੇ ਜਾਈਏ।

ਹਾਂ, ਜੈਨ ਧਰਮ ਦੇ ਤਰੁਣ ਸਾਗਰ ਜੈਨ ਮੁਨੀ ਨੇ ਪਹਿਲ ਕਦਮੀ ਕਰਦੇ ਇਕ ਵੱਡਾ ਬਿਆਨ ਦਿੱਤਾ ਹੈ ਕਿ ਦੇਸ਼ ਵਿੱਚ ਫਰਜ਼ੀ ਬਾਬਿਆਂ ਦੀ ਭਰਮਾਰ ਹੈ ਸਰਕਾਰ ਨੂੰ ਇਨ੍ਹਾਂ ਸਾਰਿਆਂ ਦੀ ਜਾਇਦਾਦ ਦੀ ਜਾਂਚ ਕਰਾਉਣੀ ਚਾਹੀਦੀ ਹੈ। ਉਹਨਾਂ ਇਹ ਵੀ ਕਿਹਾ ਹੈ ਕਿ ਦੇਸ਼ ਵਿੱਚ ਸਾਰੇ ਨੇਤਾਵਾਂ, ਅਫਸਰਾਂ ਦੀ ਸੰਪਤੀ ਦੀ ਤਾਂ ਜਾਂਚ ਹੁੰਦੀ ਹੈ ਪਰ ਅਰਬਾਂ ਦੀ ਸੰਪਤੀ ਤੇ ਕੁੰਡਲੀ ਮਾਰ ਕੇ ਬੈਠੇ ਇਨ੍ਹਾਂ ਅਖੌਤੀ ਬਾਬਿਆਂ ਦੀ ਜਾਇਦਾਦ ਦੀ ਕੋਈ ਜਾਂਚ ਨਹੀਂ ਹੁੰਦੀ।

ਭਰਾਵੋ! ਇਨ੍ਹਾਂ ਲੀਡਰਾਂ ਨੇ ਕੁਝ ਨਹੀਂ ਕਰਨਾ ਹੁਣ ਤਾਂ ਲੋਕਾਂ ਨੂੰ ਹੀ ਅੱਗੇ ਆਉਣਾ ਪੈਣਾ ਹੈ। ਗਿਆਨੀ ਦਿੱਤ ਸਿੰਘ, ਪ੍ਰੋ: ਗੁਰਮੁਖ ਸਿੰਘ ਵਰਗੇ ਯੋਧੇ ਅੱਗੇ ਆਉਣੇ ਚਾਹੀਦੇ ਹਨ ਜੋ ਆਪਣਾ ਸਭ ਕੁਝ ਤਿਆਗ ਕੇ ਸਿੰਘ ਸਭਾ ਵਰਗੀ ਲਹਿਰ ਤਿਆਰ ਕਰਕੇ ਇਨ੍ਹਾਂ ਦੇ ਖਿਲਾਫ ਝੰਡਾ ਝੁਕਣ ਤੇ ਲੋਕ ਲਹਿਰ ਬਣਾਉਣ। ਪਿੰਡ ਪੱਧਰ ਤੱਕ, ਹਰ ਗਰੀਬ ਤੋਂ ਗਰੀਬ ਤੱਕ ਦੇ ਲੋਕਾਂ ਨੂੰ ਇਨ੍ਹਾਂ ਬਹੁ-ਰੂਪੀਆਂ ਦੀਆਂ ਕਰਤੂਤਾਂ ਦੱਸੀਆਂ ਜਾਣ। ਜਾਗਰੂਕ ਕੀਤਾ ਜਾਵੇ ਅਤੇ ਹਰ ਪੱਧਰ ਅਤੇ ਦਿੱਲੀ ਦੇ ਜੰਤਰ ਮੰਤਰ 'ਤੇ ਲੋਕਾਂ ਨੂੰ ਇਕੱਠਾ ਕਰਕੇ ਅਗਲੇ ਸੰਘਰਸ਼ ਲਈ ਤਿਆਰ ਕੀਤਾ ਜਾਵੇ। ਇਹ ਲੜਾਈ ਇਕ ਜਾਂ ਦੋ ਦਿਨਾਂ ਦੀ ਨਹੀਂ, ਸਾਲਾਂ ਤੱਕ ਲੜਨ ਦੀ ਲੋੜ ਹੈ ਤਾਂ ਕਿਤੇ ਜਾ ਕੇ ਇਨ੍ਹਾਂ ਨੂੰ ਰੋਕਣ ਵਿੱਚ ਸਫਲਤਾ ਮਿਲ ਸਕਦੀ ਹੈ। ਜੇ ਸਰਕਾਰਾਂ ਚਾਹੁਣ ਤਾਂ ਇਨ੍ਹਾਂ ਨੂੰ ਵੀ ਕਾਨੂੰਨੀ ਘੇਰੇ ਵਿੱਚ ਲਿਆਦਾਂ ਜਾ ਸਕਦਾ ਹੈ। ਇਨ੍ਹਾਂ ਦੀ ਹਰ ਤਰ੍ਹਾਂ ਦੀ ਐਕਟੀਵਿਟੀ 'ਤੇ ਨਜ਼ਰ ਰੱਖੀ ਜਾਵੇ। ਆਮ ਆਦਮੀ ਦੀ ਤਰ੍ਹਾਂ ਆਮਦਨ ਕਰ ਦੇਣ। ਗੱਲ ਕੀ ਡੇਰਿਆਂ ਨੂੰ ਤਾਂ ਬੰਦ ਕਰਨਾ ਹੀ ਪੈਣਾ ਹੈ ਜੇ ਸਮਾਜ ਨੂੰ ਨਿਰੋਆ ਰੱਖਣਾ ਹੈ। ਇਹ ਸ਼ਬਦ, ਕੰਧ 'ਤੇ ਸਾਫ-ਸਾਫ ਲਿਖਣਾ ਪੜ੍ਹ ਲੈਣਾ ਚਾਹੀਦਾ ਹੈ ਰਾਮ ਰਹੀਮ, ਆਸਾਰਾਮ ਵਰਗੇ ਅਖੌਤੀ ਬਾਬਿਆਂ ਦੀਆਂ ਹਰ ਚੜਦੇ ਸੂਰਜ ਸ਼ਰਮਨਾਕ ਤੇ ਅਣਮਨੁੱਖੀ ਕਰਤੂਤਾਂ ਸਾਹਮਣੇ ਆ ਰਹੀਆਂ ਹਨ। ਇਹ ਇਕ ਅਜੇਹਾ ਮੌਕਾ ਹੈ ਜਦੋਂ ਪੂਰਾ ਮੀਡੀਆਂ ਤਿਆਰ-ਬਰ-ਤਿਆਰ ਹੈ। ਲੋਕ ਵੀ ਕਮਰ-ਕਸੇ ਕਰੀਂ ਬੈਠੇ ਹਨ, ਹਰ ਪੜ੍ਹਿਆ ਲਿਖਿਆ ਵਰਗ, ਨੌਜਵਾਨ ਵਰਗ ਪੂਰੀ ਤਰ੍ਹਾਂ ਸੁਚੇਤ ਹੈ। ਲੋਹਾ ਗਰਮ ਹੈ ਸੋ ਮੌਕੇ ਦੀ ਨਜ਼ਾਕਤ ਨੂੰ ਦੇਖਦੇ ਹੋਏ ਇਨ੍ਹਾਂ ਬਾਬਿਆਂ ਦੇ ਖਿਲਾਫ ਸਰਕਾਰਾਂ ਨੂੰ ਸਖਤ ਤੋਂ ਸਖਤ ਕਾਨੂੰਨ ਬਣਾਉਣ ਚਾਹੀਦਾ ਹੈ ਤਾਂ ਇਹ ਜੋ ਡੇਰੇ ਬੰਦ ਹੋ ਸਕਣ। ਪਹਿਲੇ ਡੇਰ੍ਹਿਆਂ ਦੀਆਂ ਜਾਇਦਾਦਾਂ ਜ਼ਬਤ ਕਰਕੇ ਚੰਗੇ ਸਕੂਲ/ਕਾਲਜ, ਹਸਪਤਾਲ ਬਣਾ ਦਿੱਤੇ ਜਾਣ। ਕਿਉਂਕਿ ਡੇਰਿਆਂ ਦੀ ਉੱਕਾ ਹੀ ਲੋੜ ਨਹੀਂ ਹੈ ਕਿਉਂਕਿ ਹਰ ਪਿੰਡ/ਸ਼ਹਿਰ ਵਿੱਚ ਕਈ ਕਈ ਗੁਰਦੁਆਰੇ, ਮੰਦਰ, ਮਸੀਤਾਂ ਆਦਿ ਭਾਰੀ ਗਿਣਤੀ ਵਿੱਚ ਬਣੇ ਹੋਏ ਹਨ। ਲਿਖਣ ਤੋਂ ਭਾਵ ਇਹ ਕਿ ਭਾਰਤ ਦੇ ਹਰ ਇਕ ਸੂਝਵਾਨ ਨਾਗਰਿਕ ਸਮੇਤ ਹਰ ਸੰਸਥਾਂ, ਸਰਕਾਰਾਂ ਆਦਿ ਨੂੰ ਇਨ੍ਹਾਂ ਪਾਖੰਡੀ, ਅਖੌਤੀ ਡੇਰੇਦਾਰਾਂ ਦੇ ਖਿਲਾਫ ਲਾਮਬੰਦ ਹੋਣ ਦੀ ਲੋੜ ਹੈ ਅਤੇ ਇਨ੍ਹਾਂ ਦੀਆਂ ਕਰਤੂਤਾਂ ਤੇ ਇਥੇ ਹੀ ਫੁਲ ਸਟਾਪ ਲਗਾਉਣਾ ਸਮੇਂ ਦੀ ਮੰਗ ਹੈ। ਜੇ ਹੁਣ ਵੀ ਅਜੇਹਾ ਨਾ ਕਰ ਸਕੇ ਤਾਂ ਯਾਦ ਰੱਖਿਓ ਇਨ੍ਹਾਂ ਪਾਖੰਡੀਆਂ ਨੇ ਆਪੇ ਵਿੱਚ ਇਕੱਠੇ ਹੋਕੇ ਪੂਰੇ ਭਾਰਤ ਵਾਸੀਆਂ ਨੂੰ ਮੂਹਰੇ ਲਾ ਲੈਣਾ ਹੈ। ਫਿਰ ਮਰੇ ਹੋਏ ਹੋਏ ਸੱਪ ਤੇ ਲਾਠੀਆਂ ਮਾਰਨ ਨਾਲ ਕੁਝ

—0—

ਲੜੀਵਾਰ
ਕਿਸ਼ਤ 7

# ਗਿ: ਦਿੱਤ ਸਿੰਘ ਰਚਨਾਵਲੀ

## ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਸੰਪਾਦਕ: ਡਾ. ਇੰਦਰਜੀਤ ਸਿੰਘ ਗੋਗੋਆਣੀ*

**ਦੋਹਰਾ**

ਹੁਣ ਮੈਂ ਪੁਛਾਂ ਸਾਧਤੇ ਜੋ ਈਸ਼੍ਵਰ ਸਰਬੱਗ।
ਕਯਾ ਉਹ ਖਾਂਦਾ ਘੀਉ ਹੈ ਵਿੱਚ ਸੁਟ ਕੇ ਅੱਗ॥੧੧॥
ਕਿਆ ਈਸ਼੍ਵਰ ਨੂੰ ਭੁੱਖ ਦਾ ਦੁੱਖ ਸਤਾਵੇ ਆਇ।
ਜਿਸਤੇ ਖਾਂਦਾ ਘੀਉ ਨੂੰ ਅਗਨੀ ਵਿੱਚ ਸੁਟਾਇ॥੧੨॥

**ਭਾਵ**-ਸਾਧੂ ਦੇ ਇਸ ਕਥਨ ਪਰ ਕੇ ਅਗਨੀ ਅਰ ਵਾਯੂ ਆਦਿਕ ਈਸ਼੍ਵਰ ਦੇ ਨਾਮ ਹਨ ਇਸ ਵਾਸਤੇ ਅਗਨਿਹੋਤ੍ਰ ਤੋ ਈਸ਼੍ਵਰ ਦੀ ਹੀ ਪੂਜਾ ਹੈ। ਇਹ ਸਾਬਤ ਹੁੰਦਾ ਹੈ ਕੇ ਈਸ਼੍ਵਰ ਨੂੰ ਭੀ ਆਦਮੀਆਂ ਵਾਂਗ ਭੁਖ ਸਤਾਉਂਦੀ ਹੈ ਅਰ ਉਹ ਅੱਗ ਦੇ ਵਿੱਚ ਪਵਾ ਕੇ ਘੀਉ ਖਾਂਦਾ ਹੈ, ਪ੍ਰੰਤੂ ਜਿਸ ਈਸ਼੍ਵਰ ਨੂੰ ਅਗਨਿਹੋਤ੍ਰ ਨਾਲ ਪ੍ਰਸੰਨ ਕਰ ਸਕੀਦਾ ਹੈ, ਉਸ ਨੂੰ ਅਸੀਂ ਸ੍ਰਬਗ ਨਹੀਂ ਕਹ ਸਕਦੇ ਅਤੇ (ਨਿਤਯ ਨਰੀਹ ਨਿਰੰਜਨ ਆਦਿਕ) ਦੇ ਗੁਣਾਂ ਤੇ ਰਹਤ ਹੋ ਕੇ ਜੀਵ ਸਮਾਨ ਅਲਪ ਗਯਾਨ ਅਰ ਛੁਧਾ ਪਿਪਾਸਾ ਆਦਿਕ ਧਰਮਾਂ ਵਾਲਾ ਹੋ ਜਾਏਗਾ।

ਇਸ ਤੇ ਬਿਨਾਂ ਸੋਚਨੇ ਦੇ ਜੋਗ ਇਹ ਬਾਤ ਹੈ ਕਿ ਈਸ਼੍ਵਰ ਨੂੰ ਪੂਜਨ ਦੇ ਵੇਲੇ ਅਗਨੀ ਵਿੱਚ ਘੀਉ ਜਲਾਉਨ ਦਾ ਕਿਆ ਕੰਮ ਹੈ ਅਰ ਉਸ ਤੇ ਕਿਆ ਸਿੱਧੀ ਹੈ, ਭਲਾ ਜੇ ਉਤਨਾਂ ਹੀ ਘੀਉ ਖਾਕੇ ਆਦਮੀ ਈਸ਼੍ਵਰ ਦਾ ਅਰਾਧਨ ਕਰੇ ਤਾਂ ਈਸ਼੍ਵਰ ਨੂੰ ਕਯਾ ਹਾਨੀ ਪਹੁੰਚਦੀ ਹੈ, ਪ੍ਰੰਤੂ ਵਿਚਾਰਕੇ ਦੇਖਨ ਤੇ ਸਾਧੂ ਨੇ ਇਹ ਇਕ ਮਨ ਘੜਤ ਢਘੋਸਲਾ ਲਾਇਆ ਹੈ, ਕਿਉਂਕਿ ਇਨ੍ਹਾਂ ਮੰਤ੍ਰਾਂ ਵਿੱਚ ਸਾਫ ਅਗਿਨੀਹੋਤ੍ਰ ਕਥਨ ਕੀਤਾ ਹੈ, ਜਿਸਦਾ ਅਗਨਿ ਵਿੱਚ ਆਹੂਤੀ ਪਾਉਨਾ ਹੈ, ਫਿਰ ਇਨਾ ਅਗਨਿਹੋਤ੍ਰ ਦੇ ਮੰਤ੍ਰਾਂ ਵਿੱਚ ਪਹਲੇ ਹੀ ਇਹ ਹੈ ਕੇ (ਭੂਰ ਮਗਨਯੇ ਸ੍ਵਾਹਾ) ਅਰਥਾਤ ਹੇ ਅਗਨੀ ਤੂੰ ਮੇਰੇ ਪਰ ਆਹੂਤੀ ਲੈ ਕੇ ਪ੍ਰਸੰਨ ਹੋ ਕਥਨ ਕੀਤਾ ਹੈ ਜਿਸ ਤੇ ਅਗਨੀ ਵਿੱਚ ਹੀ ਅਹੂਤੀ ਪਾਕੇ ਅਗਨਿ ਨੂੰ ਪ੍ਰਸੰਨ ਕਰਨ ਦਾ ਹੀ ਤਾਤ ਪਰਜ ਹੈ, ਫਿਰ ਮਾਲੂਮ ਨਹੀਂ ਹੁੰਦਾ ਜੋ ਸਾਧੂ ਜੀ ਨੇ ਅਗਨੀ ਜਲਾਕੇ ਈਸ਼੍ਵਰ ਨੂੰ ਪ੍ਰਸੰਨ ਕਿਸ ਤਰ੍ਹਾਂ ਕਰ ਦੱਸਯਾ ਹੈ ਅਤੇ ਇਸ ਪਰ ਕਿਆ ਯੁਕਤੀ ਹੈ ਜੋ ਈਸ਼੍ਵਰ ਅੱਗ ਵਿੱਚ ਘੀਉ ਪਵਾਕੇ ਆਨੰਦ ਹੁੰਦਾ ਹੈ?

**ਦੋਹਰਾ**

ਇਹ ਤਾਂ ਢੁੱਚਰ ਸਾਧ ਦੀ ਦਿਸਦੀ ਉੱਘ ਪਤਾਲ।
ਅੱਗ ਪੂਜਨੋਂ ਡਰਦਿਆਂ ਦੱਸਿਆ ਏਹੁ ਖਯਾਲ॥੧੩॥
ਪਰ ਪੜਦਾ ਕਦ ਪੈ ਸਕੇ ਇਸ ਹੁੱਜਤ ਦੇ ਨਾਲ।
ਸੱਤ ਸੱਤ ਹੀ ਰਹੇਗਾ ਝੂਠ ਨ ਨਿਭਦਾ ਨਾਲ॥੧੪॥

ਭਾਵ-ਇਸ ਤਰ੍ਹਾਂ ਦਾ ਕਥਨ ਸ਼ਰਧਾ ਦੇ ਜੋਗ ਨਹੀਂ ਕਿੰਤੂ ਆਪਨੇ ਚਿੱਤ ਨੂੰ ਧੀਰਜ ਦੇਨੇ ਮ੍ਰਾਤ ਹੀ ਹੈ ਕਿ ਕਿਸੇ ਤਰ੍ਹਾਂ ਵੇਦਾਂ ਵਿੱਚ ਅਗਨਿ ਆਦਿਕ ਦੀ ਪੂਜਾ ਨਾ ਸਾਬਤ ਹੋ ਜਾਏ , ਪ੍ਰੰਤੂ ਜਦ ਸਾਧੂ ਨੇ ਇਹ ਯੁਕਤੀ ਇਸ ਸੰਸੇ ਦੇ ਦੂਰ ਕਰਨ ਲਈ ਪ੍ਰਬਲ ਨਹੀਂ ਜਾਤੀ ਤਦ ਇਕ ਹੋਰ ਹੀ ਰਚਨਾਂ ਰਚਕੇ ਅਪਨੇ ਚੇਲਯਾਂ ਦੀ ਤਸੱਲੀ ਵਾਸਤੇ ਪ੍ਰਗਟ ਕੀਤੀ ਹੈ, ਉਹ ਇਹ ਹੈ ਕੇ ਅਗਨੀਹੋਤ੍ਰ ਵਿੱਚ ਜੋ ਅਗਨੀ ਜਲਾਈ ਜਾਂਦੀ ਹੈ ਅਰ ਉਸ ਵਿੱਚ ਘੀਉ ਆਦਿਕ ਸਾਮੱਗ੍ਰੀ ਪਾਉਂਦੇ ਹਨ ਸੋ ਉਸਦਾ ਹੋਰ ਪ੍ਰਜੋਜਨ ਕੋਈ ਨਹੀਂ ਹੈ ਕਿੰਤੂ ਉਸ ਹਵਨ ਤੇ ਕੇਵਲ ਪੌਨ ਦੀ ਸ਼ੁੱਧੀ ਦਾ ਤਾਤ ਪਰਜ ਹੈ, ਜਿਸ ਤੇ ਅਗਨਿ ਪੂਜਾ ਨਹੀਂ ਹੈ॥

**ਦੋਹਰਾ**

ਅਹੇ ਝੂਠ ਦੇ ਹਨ ਨਹੀਂ ਕਦੇ ਜਗਤ ਵਿੱਚ ਪੈਰ॥
ਇਨ ਤਰਲਿਆਂ ਤੇ ਕਹੋ ਜੀ ਕਦੋਂ ਰਹੇਗੀ ਖ਼ੈਰ॥੧੫॥
ਨਹੀਂ ਸਾਧ ਜੀ ਇਹ ਨਹੀਂ ਜੋ ਦਸਦੇ ਹੋ ਬਾਤ॥
ਦਿਨ ਦੀਵੀਂ ਨਾ ਪਾਈਏ ਕਾਲੀ ਬੋਲੀ ਰਾਤ॥੧੬॥

**ਦਵੈਯਾ**

ਮੰਤ੍ਰ ਪੜਕੇ ਦੇਖ ਸਾਧ ਜੀ ਕਿਆ ਹਨ ਵਰਨਨ ਕਰਦੇ।
ਬਾਰਾਂ ਅੰਗਲ ਦਾ ਉਹ ਟੋਆ ਬੇਦੀ ਦਾ ਹਨ ਹਰਦੇ॥
ਇਕ ਇਕ ਮੰਤ੍ਰ ਪੜਕੇ ਦਸਦੇ ਇਕ ਇਕ ਹੂਤੀ ਦੇਣੀ।
ਅੱਗ ਪੌਣ ਅਰ ਸੂਰਜ ਦੀ ਹੈ ਮਨੋ ਹਾਰ ਕਰ ਲੇਣੀ॥੧੭॥
ਓੜਕ ਨੂੰ ਸਭ ਦੇਵਤਿਆਂ ਨੂੰ ਦੇ ਕਰ ਹੂਤੀ ਪੂਰੀ।

ਕਰੇ ਆਵਾਹਨ ਦੇਵ ਦੱਸਦਾ ਅਪਨੀ ਹੈ ਮਨਜ਼ੂਰੀ॥
ਜਦ ਉਹ ਨਾਮ ਦੇਵਤੇ ਲੈ ਕੇ ਚਾਇ ਅਹੂਤੀ ਦੇਂਦੇ॥
ਫਿਰ ਉਸ ਤੇ ਪ੍ਰਸੰਨ ਹੋਨ ਦੀ ਇੱਛਾ ਭੀ ਹਨ ਲੇਂਦੇ॥੧੮॥
ਤਾਂ ਫਿਰ ਸੁੱਧ ਪੌਨ ਦਾ ਕਰਨਾ ਕਿਥੋਂ ਕੱਢੂ ਕੋਈ।
ਕੱਖਾਂ ਦੇ ਵਿੱਚ ਅੱਗ ਪਯਾਰੇ ਲੁਕਦੀ ਨਹੀਂ ਲੁਕੋਈ।
ਏਹ ਮੰਤ੍ਰ ਤਾਂ ਸਾਫ ਦੱਸਦੇ ਹੇ ਅਗਨਿ ਅਰ ਵਾਯੂ॥
ਲੇਹੁ ਆਹੂਤੀ ਸਾਡੇ ਉੱਪਰ ਕ੍ਰਿਪਾ ਕਰੋ ਸੁਭਾਯੂ॥੧੯॥
ਜੇ ਕਰ ਹਵਨ ਕਰਨ ਦਾ ਭਾਈ ਹਵਾ ਸੁੱਧ ਫਲ ਹੁੰਦਾ।
ਜੋ ਮਨਸੂਬਾ ਸਾਧੂ ਨੇ ਹੈ ਅਪਨੇ ਮਨ ਵਿੱਚ ਗੁੰਦਾ।
ਤਾਂ ਫਿਰ ਨਾਲ ਪ੍ਰੋਖਨੀ ਮਿਣਕੇ ਨਾਲ ਮੰਤ੍ਰਾਂ ਜੋਈ।
ਸ੍ਵਾਹਾ ਸ੍ਵਾਹਾ ਕਰਕੇ ਹੂਤੀ ਪਾਓਨ ਤੇ ਕਿਆ ਹੋਈ॥੨੦॥
ਅਗਨ ਹੋਤ੍ਰ ਕਿਉਂ ਲਾਉਂ ਟੋਜਦਾ ਰੱਖਯਾ ਵੇਦ ਵਿਚਾਰੇ॥
ਕਿਉ ਨਾ ਦੱਸਯਾ ਹਵਾ ਸੁੱਧ ਦੇ ਹੈਨ ਯਤਨ ਇਹ ਸਾਰੇ॥
ਫਿਰ ਕਯੋਂ ਪਾ ਕੇ ਘੀਉ ਪਿਆਲੇ ਅਰ ਲਕੜੀਆਂ ਸੰਗੇ॥
ਰੱਖਦੇ ਨ ਇੱਕ ਪਾਸੇ ਉਸਨੂੰ ਘਰ ਦਾ ਕੋਇ ਨ ਮੰਗੇ॥੨੧॥
ਜਯਾਦਾ ਪੌਨ ਖਰਾਬ ਹੋਵਦੀ ਪਾਖਾਨੇ ਦੀ ਭਾਰੀ।
ਰੱਖ ਅੰਗੀਠੀ ਉਸ ਵਿੱਚ ਕਿਉਂ ਨਾਹੀਂ ਪੌਨ ਸੁਧਾਰੀ॥
ਝਾੜੇ ਫਿਰਨੇ ਵੇਲੇ ਤਾਂ ਨਾ ਪੌਨ ਵਿਗੜਦੀ ਪਯਾਰੇ॥
ਕੇਵਲ ਈਸ ਅਰਾਧਨ ਤੇ ਕਯੋ ਪੌਨ ਅਸੁੱਧੀ ਧਾਰੇ॥੨੨॥
ਕਯਾ ਈਸ਼੍ਵਰ ਦਾ ਨਾਮ ਗੰਦ ਨੂੰ ਪੈਦਾ ਕਰਦਾ ਭਾਈ॥
ਜਿਸ ਦੇ ਦੂਰ ਕਰਨ ਦੇ ਕਾਰਨ ਹੈ ਤਦ ਅਗਨਿ ਜਲਾਈ॥
ਤਾਂਤੇ ਇਹ ਸਭ ਹੈਨ ਦਲੀਲਾਂ ਮਨ ਘੜਤੀ ਦੇ ਢੰਗੇ॥
ਮਾਰ ਧਰੇ ਹਨ ਜੋ ਮਨ ਆਏ ਸਾਧੂ ਮੰਦੇ ਚੰਗੇ॥੨੩॥
ਅਕਲੋਂ ਖਾਲੀ ਗੰਢੋਂ ਪੂਰੇ ਮੰਨ ਗਏ ਚੁਪ ਕੀਤੇ॥
ਕਹਨ ਸੁਆਮੀ ਸਾਡੇ ਨੇ ਹਨ ਵੇਦ ਖੋਜ ਸਭ ਲੀਤੇ॥
ਜਿਸਤੇ ਹੋਰ ਨਹੀਂ ਹੈ ਸਿੱਧੀ ਹਵਾ ਸੁੱਧ ਹੈ ਭਾਈ।
ਜਿਸਤੇ ਮਟਕੀ ਚੁਕ ਘੀਉ ਦੀ ਸਾਨੂੰ ਬਨੇ ਜਲਾਈ॥੨੪॥
ਸਾਰਾ ਟੱਬਰ ਬਿਨਾਂ ਘੀਉ ਦੇ ਭਾਵੇਂ ਚਾ ਦੁੱਖ ਪਾਵੇ।
ਪਰ ਸੰਧਯਾ ਦੇ ਕਾਰਨੇ ਵੇਲੇ ਪੌਣ ਵਿਗੜ ਨ ਜਾਵੇ।
ਪੌਨ ਵਿਗਾੜਨ ਵਾਲੀ ਸੰਧਯਾ ਕਰਕੇ ਕੀ ਹਨ ਲੈਂਦੇ।
ਚੁਪ ਚੁਪਾਤੇ ਉਸਨੂੰ ਭਾਈ ਕਿਉਂ ਨਾਹੀਂ ਤਜ ਦੇਂਦੇ॥੨੫॥
ਜਿਸ ਤੇ ਪਤਾ ਨ ਲੱਗਾ ਇਨ ਕੋ ਭੰਬਲ ਭੂਸੇ ਖਾਉਨ।
ਕਦੇ ਕਹਨ ਲੈ ਹੂਤੀ ਅਗਨਿ ਵਿਖੇ ਈਸ਼ ਸੁਖ ਪਾਉਨ॥
ਫੇਰ ਕਹਨ ਹੈ ਹਵਨ ਕਰਨ ਤੇ ਪੌਣ ਸੁੱਧ ਹੋ ਜਾਂਦੀ।
ਇੱਕ ਦਲੀਲ ਨਹੀਂ ਹੈ ਪੱਕੀ ਇਸ ਪਰ ਸਾਧੂਆਂ ਦੀ॥੨੬॥
ਜਿਸ ਪਰ ਬਿਨਾਂ ਰੋਕ ਦੇ ਆਖਾਂ ਜੋ ਹੈ ਸੱਤ ਪਿਆਰੇ।
ਇੰਦਰ ਅਗਨੀ ਸੂਰਜ ਪੂਜਾ ਦੱਸਨ ਵੇਦ ਵਿਚਾਰੇ।
ਅਰ ਅਗਨਿ ਦੀ ਹੂਤੀ ਦੁਆਰੇ ਉਨ ਕੋ ਵਲੀ ਪੁਚਾਉਨ।
ਹੋਨ ਪ੍ਰਸੰਨ ਦੇਵਤੇ ਸਾਰੇ ਜਦ ਰਲਮਿਲ ਕੇ ਖਾਉਨ॥੨੭॥
ਦੇਖੀ ਗੱਲ ਸਾਧ ਨੈ ਐਸੀ ਵੇਦਾਂ ਦੇ ਵਿੱਚ ਜਬ ਹੀ।
ਅੱਜ ਕੱਲ ਦੇ ਸਮਯ ਵਿੱਚ ਨਾ ਚੰਗੀ ਲਗਦੀ ਕਬ ਹੀ।
ਤਦ ਹੀ ਅਰਥ ਹੋਰ ਬਦਲਾਏ ਅਰ ਕਿਤਨਯਾਂ ਦੇ ਆਸੇ।
ਲੋਗਾਂ ਨੂੰ ਖੁਸ਼ ਕਰਨੇ ਕਾਰਨ ਢੰਗੇ ਲਾਇ ਨਿਕਾਸੇ॥੨੮॥
ਤਾਂਤੇ ਨਿਸਚਾ ਅਹੇ ਸਾਧ ਨੂੰ ਅਗਨਿ ਪੂਜਾ ਕਰਨਾ।
ਪਰ ਇਹ ਅੱਜ ਕੱਲ ਜਦ ਦੇਖੇ ਲੋਗਾਂ ਨੂੰ ਹੈ ਡਰਨਾ।
ਤਦ ਫਿਰ ਜੈਸਾ ਸੀ ਬਨ ਆਇਆ ਵੈਸਾ ਅਰਥ ਵਟਾਇਆ।
ਅਨਪੜ ਆਦਮੀਆਂ ਨੂੰ ਕਹਕੇ ਨਿਸਚਾ ਹੈ ਕ੍ਵਾਇਆ॥੨੯॥
ਪਰ ਮੈਂ ਜਾਨ ਲਿਆ ਮਨ ਅੰਦਰ ਜਦ ਵਿਦਯਾ ਵਧ ਜਾਊ।
ਤਦ ਇਹ ਪੋਲ ਸਾਧ ਜੀ ਵਾਲਾ ਆਪੇ ਨਿੱਕਲ ਆਊ।
ਤਦੋਂ ਤੀਕ ਟਟਿਆਣੇ ਦੀ ਹੈ ਚਮਕ ਦਿਖਾਈ ਦਿੰਦੀ।
ਜਿਤਨਾਂ ਚਿਰ ਸੂਰਜ ਦੀ ਕਿਰਨਾਂ ਅਪਨਾਂ ਤੇਜ ਨ ਲਿੰਦੀ॥੩੦॥
ਤਾਂਤੇ ਅਗਨੀ ਹੋਤ੍ਰ ਤੇ ਨਾ ਹਵਾ ਸੁੱਧ ਪ੍ਰਜੋਜਨ।
ਸਾਧੂ ਦਾ ਇਹ ਆਖਨ ਰਹਿੰਦਾ ਵੇਦਾਂ ਤੇ ਸੌ ਜੋਜਨ।
ਅਸਲੀ ਅਗਨੀ ਹੋਤ੍ਰ ਤੇ ਹੈ ਅਗਨੀ ਪੂਜਨ ਭਾਈ।
ਦੇ ਆਹੂਤੀ ਸ੍ਵਾਹਾ ਕਰਕੇ ਚਾਹੁਨ ਉਸੇ ਰਿਝਾਈ॥੩੧॥

**ਭਾਵ**–ਜਦ ਅਸੀਂ ਵੇਦਾਂ ਦੀ ਅਰਥਾਤ ਅਤੇ ਉਸ ਦੇ ਮਜਮੂਨਾਂ ਵੱਲ ਦੇਖਦੇ ਹਾਂ ਤਦ ਇਹ ਪਤਾ ਲੱਗ ਜਾਂਦਾ ਹੈ ਤੇ ਇਹ ਉਸ ਸਮਯ ਦੇ ਆਦਮੀਆਂ ਨੈ ਰਚੇ ਸੇ ਜਦ ਵਿੱਦਯਾ ਦਾ ਪ੍ਰਕਾਸ਼ ਨਹੀਂ ਸਾ, ਅਰ ਚਾਰੇ ਪਾਸੇ ਅਵਿੱਦਯਾ ਦਾ ਅੰਧਕਾਰ ਛਾਇ ਰਿਹਾ ਸਾ, ਇਸ ਵਾਸਤੇ ਉਸ ਸਮਯ ਦੇ ਵੇਦ ਕਰਤਾ ਰਿਖੀ ਅਪਨੇ ਸੁਖ ਅਤੇ ਦੁੱਖ ਦੇ ਪ੍ਰਾਪਤ ਅਤੇ ਨਾਸ ਕਰਨ ਲਈ ਕਿਸੇ ਵੱਡੇ ਦੇਵਤਾ ਦੀ ਸਹਾਇਤਾ ਮੰਗਦੇ ਸੇ, ਉਨ੍ਹਾਂ ਦੇ ਮਨ ਵਿੱਚ ਪਰਮੇਸ਼੍ਵਰ ਦੇ ਬਰਾਬਰ ਯਾ ਉਸ ਜੈਸੇ ਗੁਣਾਂ ਵਾਲੇ ਹੋਰ ਦੇਵਤਾ ਭੀ ਕਲਪੇ ਹੋਏ ਹੁੰਦੇ ਸੇ, ਇਸ ਵਾਸਤੇ ਜਿਸ ਭੌਤਕ ਪਦਾਰਥ ਵਿੱਚ ਉਹ ਦੁੱਖ ਯਾ ਸੁਖ ਦੇਨ ਵਾਲੀ ਸ਼ਕਤੀ ਦੇਖਦੇ ਸਨ, ਉਸੇ ਦੀ ਉਸਤਤੀ ਅਰ ਪੂਜਾ ਕਰਨ ਲੱਗ ਜਾਂਦੇ ਸਨ।

ਜਦ ਉਨ੍ਹਾਂ ਨੇ ਅਗਨੀ ਵਿੱਚ ਪ੍ਰਕਾਸ਼ ਕਰਨੇ ਵਾਲੀ ਅਰ ਤੇਜ ਸ਼ਕਤੀ ਦੇਖੀ ਅਰ ਇਹ ਜਾਤਾ ਕੇ ਇਸ ਦੇ ਪ੍ਰਤਾਪ

ਨਾਲ ਭੋਜਨ ਆਦਿਕ ਕ੍ਰਿਯਾ ਅਰ ਸਰਦੀ ਦਾ ਖੇਦ ਦੂਰ ਹੋ ਸਕਦਾ ਹੈ ਤਦ ਮਨ ਵਿੱਚ ਕਲਪ ਲੀਤਾ ਕੇ ਇਹ ਸਾਡਾ ਰੱਖਯਕ ਦੇਵਤਾ ਹੈ, ਜੇ ਇਹ ਨਾ ਹੋਵੇ ਤਦ ਸਾਡੇ ਸਾਰੇ ਬਿਵਹਾਰ ਰਹ ਜਾਨ। ਫਿਰ ਜਦ ਉਨ੍ਹਾਂ ਨੇ ਉਸ ਵਿੱਚ ਇਹ ਸ਼ਕਤੀ ਦੇਖੀ ਕੇ ਹਜ਼ਾਰਾਂ ਜੰਗਲਾਂ ਨੂੰ ਨਸ਼ਟ ਕਰ ਦੇਨੇ ਵਾਲੀ ਹੈ ਤਦ ਮਨ ਵਿੱਚ ਜਾਨ ਲੀਤਾ ਕਿ ਸੰਸਾਰ ਦੇ ਨਾਸ ਕਰਨ ਦੀ ਭੀ ਸਮਰਥਾ ਇਸ ਦੇ ਵਿੱਚ ਹੈ ਤਦ ਉਸੇ ਨੂੰ ਪ੍ਰੇਮ ਅਤੇ ਭੈ ਕਰਕੇ ਦੇਵਤਾ ਜਾਨਕੇ ਨਮਸਕਾਰ ਅਤੇ ਪੂਜਾ ਕਰਨ ਲੱਗ ਗਏ।

ਇਸੇ ਪ੍ਰਕਾਰ ਜਦ ਪਵਨ ਵਿੱਚ ਸੀਤਲ ਸੁਗੰਧ ਅਤੇ ਮੰਦ-ਮੰਦ ਚਲਨ ਆਦਿਕ ਗੁਣ ਦੇਖੇ ਤਦ ਉਸ ਨੂੰ ਬਹੁਤ ਹੀ ਉਤਮ ਜਾਤਾ ਅਰ ਪ੍ਰਾਣਾ ਉਪਾਨਾਦਿਕ ਭੇਦਾਂ ਦੁਆਰੇ ਜਦ ਅਪਨੀ ਰੱਖਯਾ ਕਰਤਾ ਜਾਤੀ ਬਹੁਤ ਹੀ ਸ਼ਰਧਾਲੂ ਹੋ ਗਏ। ਇਸ ਤੇ ਬਿਨਾਂ ਜਦ ਅੰਧੇਰੀਆਂ ਅਰ ਝਖੜਾਂ ਨਾਲ ਰੁੱਖ ਪੱਟਦੀ ਤੇ ਵੱਡੀ ਬਲਵਾਨ ਦੇਖੀ ਤਦ ਡਰਕੇ ਉਸ ਦੀ ਹੀ ਉਪਾਸਨਾਂ ਕਰਨ ਲੱਗ ਗਏ।

ਇਸੀ ਪ੍ਰਕਾਰ ਜਲ ਦੇ ਮਧਰ ਸੀਤਲਾਦਿਕ ਤ੍ਰਿਖਾ ਨਿਵਾਰਿਨ ਅਤੇ ਵੱਡੇ ਬੇਗ ਵਿੱਚ ਆ ਕੇ ਰੁੜਾ ਲੈਨ ਦਾ ਕਾਰਨ ਵਰਨ ਦੇਵਤੇ ਕਹਕੇ ਇਸ ਦੀ ਪੂਜਾ ਅਰੰਭ ਦਿੱਤੀ।

ਫਿਰ ਚੰਦ੍ਰਮਾਂ ਨੂੰ ਅਕਾਸ਼ ਵਿੱਚ ਸੁੰਦ੍ਰ ਅਤੇ ਸੀਤਲ ਪ੍ਰਕਾਸ਼-ਮਾਨ ਦੇਖ ਕੇ ਇਸੀ ਨੂੰ ਦੇਵਤਾ ਕਲਪ ਕੇ ਪੂਜਾ ਅਰੰਭ ਦਿੱਤੀ, ਅਰ ਸੂਰਜ ਨੂੰ ਸਭ ਤੇ ਵਧਕੇ ਪ੍ਰਕਾਸ਼ਕ ਅਤੇ ਤੇਜਸ੍ਵੀਯ ਜਾਨਕੇ ਦੇਵਤਾ ਕਰਕੇ ਪੂਜਨਾਂ ਅਰੰਭ ਦਿੱਤਾ, ਫਿਰ ਬੱਦਲਾਂ ਤੇ ਬਰਖਾ ਅਰ ਅੰਨਾਦਿਕ ਦੀ ਉਤਪੱਤੀ ਕਰਨੇ ਤੇ ਇਨ੍ਹਾਂ ਦਾ ਦੇਵਤਾ ਇੰਦ੍ਰ ਸਮਝਕੇ ਪੂਜਾ ਕਰਨੀ ਉੱਤਮ ਜਾਤੀ। ਉਨ੍ਹਾਂ ਦੀ ਇਜੇਹੀ ਪ੍ਰਕ੍ਰਿਤਕ ਕਮਜ਼ੋਰੀਆਂ ਨੂੰ ਅੰਗੀਕਾਰ ਕਰਕੇ ਜੋ ਉਨ੍ਹਾਂ ਦੀ ਸੰਤਾਨ ਹੋਈ ਉਸਨੈ ਕਾਵਾਂ ਸੱਪਾਂ ਅਤੇ ਇੱਲਾਂ ਤਕ ਭੀ ਦੇਵਤਾ ਬੁਧਿ ਕਰ ਲੀਤੀ, ਜਿਸਤੇ ਅੱਜ ਤਕ ਉਨ੍ਹਾਂ ਦੀ ਪੂਜਾ ਯਾ ਸਮਯ-ਸਮਯ ਪਰ ਸ਼੍ਰਧਾ ਪ੍ਰਚਲਤ ਹੋ ਰਹੀ ਹੈ, ਸੋ ਇਹ ਸਾਰਾ ਪਹਲੇ ਰਿਖੀਆਂ ਦੇ ਵੇਦਾਂ ਵਿੱਚ ਲਿਖਣ ਦਾ ਹੀ ਪ੍ਰਤਾਪ ਹੈ ਪ੍ਰੰਤੂ ਜਿਸ ਤਰ੍ਹਾਂ ਅੱਜ ਕੱਲ ਦੇ ਲੋਗ ਕਾਵਾਂ ਅਤੇ ਸੱਪਾਂ ਨੂੰ ਦੇਵਤੇ ਮੰਨਦੇ ਹਨ ਉਨ੍ਹਾਂ ਦੀ ਪੂਜਾ ਨੂੰ ਹਾਸੀ ਅਰ ਮੂਰਖਤਾ ਦਾ ਨਿਸ਼ਾਨ ਜਾਨਦੇ ਹਨ ਇਸੇ ਪ੍ਰਕਾਰ ਵੱਡੇ-ਵੱਡੇ ਗਯਾਨ ਵਾਨ ਅਤੇ ਵਿਦ੍ਵਾਨ ਭੀ ਵੇਦਾਂ ਦੇ ਇਸ ਗੜਬੜ ਵਾਲੇ ਕਥਨ ਨੂੰ ਜੋ ਅਗਨੀ ਵਾਯੂ ਆਦਿਕਾਂ ਦੀ ਪੂਜਾ ਦੱਸਦਾ ਹੈ ਹਾਸੀ ਜੋਗ ਸਮਝਦੇ ਹਨ, ਅਰ ਇਸੇ ਡਰ ਤੇ ਸਾਧੂ ਦਿਆਨੰਦ ਜੀ ਨੇ ਇਨ੍ਹਾਂ ਦਾ ਅਰਥ ਈਸ਼੍ਵਰ ਕਰਨ ਦਾ ਯਤਨ ਕੀਤਾ ਹੈ।

ਭਾਵੇਂ ਅਸੀਂ ਇਸ ਬਾਤ ਨੂੰ ਕੋਸ਼ ਨਾਲ ਮੰਨ ਭੀ ਲਈਏ ਕੇ ਅਗਨੀ ਈਸ਼੍ਵਰ ਅਤੇ ਚੁੱਲਿਆਂ ਵਿੱਚ ਬਲਨੇ ਵਾਲੀ ਦਾ ਨਾਮ ਭੀ ਹੈ ਅਰ ਦੋਨਾਂ ਨੂੰ ਅਗਨੀ ਕਹਨ ਤੇ ਕੋਈ ਅਰਥ ਵਿੱਚ ਫਰਕ ਨਹੀਂ ਆਉਂਦਾ, ਪ੍ਰੰਤੂ ਜਿਸਦੇ ਵਰਤਾਉ ਵੇਲੇ ਪਦਾਰਥ ਵਿੱਚ ਤਾਤਪਰਜ ਭੰਗ ਹੋ ਜਾਏ ਸੋ ਉਸ ਅਰਥ ਨੂੰ ਭੰਗ ਕਰ ਦੇਂਦਾ ਹੈ, ਜੈਸਾ "ਸੈਧਵ" ਘੋੜੇ ਅਤੇ ਨੂੰਨ (ਨਮਕ) ਦੋਨਾ ਦਾ ਨਾਮ ਹੈ ਪਰ ਜਦ ਰਸੋਈ ਵਿੱਚ ਸੈਧਵ ਲਿਆਓ ਆਖਯਾ ਜਾਏ ਤਦ ਇਹ ਸਮਝ ਕੇ ਕੇ ਸੈਧਵ ਘੋੜੇ ਦਾ ਭੀ ਨਾਮ ਹੈ ਇਸ ਵਾਸਤੇ ਐਥੇ ਘੋੜਾ ਹੀ ਸਮਝੋ ਸੋ ਠੀਕ ਨਹੀਂ ਹੈ, ਇਸ ਤਰ੍ਹਾਂ ਅਸਵਾਰੀ ਦੇ ਵੇਲੇ ਜੇ ਸੈਧਵ ਤੋਂ ਨੂੰਨ ਸਮਝਕੇ ਅਸਵਾਰ ਨੂੰ ਦੇ ਕੇ ਕਾਰਜ ਸਿੱਧ ਕਰਨਾ ਚਾਹੀਦੇ ਤਦ ਐਸਾ ਕਰਨੇ ਵਿੱਚ ਮੂਰਖਤਾ ਪਾਈ ਜਾਂਦੀ ਹੈ।

ਇਸੀ ਪ੍ਰਕਾਰ ਅਸੀਂ ਇਸ ਬਾਤ ਨੂੰ ਮੰਨ ਭੀ ਲਈਏ ਕਿ ਅਗਨੀ ਈਸ਼੍ਵਰ ਦਾ ਨਾਮ ਅਰ ਇਸ ਚੁੱਲਿਆਂ ਵਿੱਚ ਜਲਨ ਵਾਲੀ ਅਗਨੀ ਦਾ ਨਾਮ ਭੀ ਹੈ, ਪਰ ਜਦ ਬੇ ਦੀ ਬਨਾਕੇ ਲਕੜੀਆਂ ਨਾਲ ਭਰਕੇ ਉਸ ਵਿੱਚ ਅੱਗ ਜਲਾਕੇ ਘਿਉ ਪਾਈਏ ਅਰ (ਅਗਨੇ ਭਯਾ ਨਮ:) ਦਾ ਉਚਾਰਨ ਕਰੀਏ ਤਦ ਇਹ ਆਖਨਾਂ ਕੇ ਏਥੇ ਈਸ਼੍ਵਰ ਦਾ ਨਾਮ ਹੈ ਸੋ ਐਸਾ ਹੀ ਹਾਸੀ ਦੇ ਜੋਗ ਹੈ ਜੈਸਾ ਕੇ ਰਸੋਈ ਵੇਲੇ ਘੋੜਾ ਚੌਂਕੇ ਵਿੱਚ ਲਜਾ ਕੇ ਆਖੀਏ ਕੇ ਸੈਧਵ ਇਸਦਾ ਭੀ ਨਾਮ ਹੈ। ਇਸ ਵਾਸਤੇ ਸਾਧੂ ਦਿਆਨੰਦ ਜੀ ਦਾ ਇਸ ਤਰ੍ਹਾਂ ਦਾ ਕਪੋਲ ਕਲਪਤ ਕਥਨ ਵਿੱਦਯਾ ਹੀਨ ਪੁਰਖ ਤਾਂ ਮੰਨ ਲੈਨਗੇ, ਪ੍ਰੰਤੂ ਵਿਚਾਰ ਵਾਨ ਕਦੇ ਭੀ ਇਸਦਾ ਸਤਕਾਰ ਨਹੀਂ ਕਰਨਗੇ, ਉਲਟਾ ਇਸ ਪਰ ਉਪਹਾਸ ਕਰਨਗੇ?

**ਦੋਹਰਾ**-ਅਗਨਿ ਹੋਤ੍ਰ ਦਾ ਕਿਹਾ ਇਹ ਸਾਰਾ ਮੈਂ ਹਾਲ।
ਸੱਚ ਝੂਠ ਇਸ ਵਿੱਚ ਜੋ ਬੁਧਿ ਜਲ ਲੇਸਨ ਭਾਲ॥੩੨॥
ਸੱਚ ਆਖਦਿਆਂ ਮੁਝ ਨੂੰ ਦੋਸ਼ ਨਹੀਂ ਹੈ ਮਿੱਤ।
ਮੰਨ ਲਵੋ ਉਸ ਬਾਤ ਨੂੰ ਜਿਸ ਨੂੰ ਚਾਹੇ ਚਿੱਤ॥੩੩॥

**ਅਗਨਿ ਹੋਤ੍ਰ ਇਤੀ**

ਚਲਦਾ

—0—

ਲੜੀਵਾਰ
ਕਿਸ਼ਤ 17

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

ਲੇਖਕ: ਗੁਰਬਖ਼ਸ਼ ਸਿੰਘ ਕੇਸਰੀ

ਸੰਪਾਦਕ: ਡਾ. ਕਰਨੈਲ ਸਿੰਘ ਸੋਮਲ
98141-57137

ੴ ਸਤਿਗੁਰਪ੍ਰਸਾਦਿ॥
ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ
(ਭਾਗ ਪਹਿਲਾ)

**ਦੋਹਿਰਾ**

ਜਗ ਕਰਤਾ, ਹਰਤਾ ਪ੍ਰਭ ਪੁਨ ਕਰਤਾ ਪ੍ਰਤਿਪਾਲ,
ਸਗਲ ਜਗਤ ਦਾ ਆਸਰਾ, ਸਤਿਗੁਰ ਪੁਰਖ ਅਕਾਲ।

**ਪੁਨਾ:**

ਤਾਰਨ ਆਏ ਜਗਤ ਨੂੰ, ਟਾਰਨ ਭ੍ਰਮ ਅਗਯਾਨ।
ਸਤਿਗੁਰੁ ਨਾਨਕ ਜਗਤ ਗੁਰ, ਕਰਨ ਹੇਤ ਕਲਯਾਨ।

**ਪਦ ਫਿਰਨਾ ਛੰਦ**

ਸ੍ਰੀ ਗੁਰੂ ਨਾਨਕ ਜਗਤ ਗੁਰ ਨੂੰ, ਨਮੋ ਕਰ ਜੋਰ,
ਤਾਰਿਆ ਜਗਤ ਕੱਟ ਕੇ ਭ੍ਰਮ ਹੈ,
ਜਾਰੀ ਕੀਤਾ ਸਾਰੇ ਜਗ 'ਤੇ ਧਰਮ ਹੈ।
ਵਾਹਿਗੁਰੂ ਮੰਤ੍ਰ, ਜੱਗ ਵਿਥਾਰਿਓ,
ਜਿੰਦ ਭਾਵੇਂ ਜਾਇ ਗੁਰੂ ਨਾ ਵਿਸਾਰਿਓ॥੧॥
ਅੰਗਦ ਗੁਰੂ ਦੇ ਪਦ ਕੰਜ ਸੇਵੀਏ,
ਮਨ ਵਿੱਚ ਮੰਗੀਆਂ ਮੁਰਾਦਾਂ ਲੇਵੀਏ।
ਗੁਰਮੁਖੀ ਬਣਾਈ ਗੁਰੂ ਜੀ ਨੇ ਮੁਖ ਤੋਂ,
ਤਾਰਿਆ ਪੰਜਾਬ ਛੁਟਾ ਭਾਰੀ ਦੁੱਖ ਤੋਂ।
ਸਿੱਧੀ ਬੋਲੀ ਵਿੱਚ ਨਾਮ ਨੂੰ ਪਸਾਰਿਓ,
ਜਿੰਦ ਭਾਵੇਂ ਜਾਏ ਗੁਰੂ ਨਾ ਵਿਸਾਰਿਓ॥੨॥
ਗੁਰੂ ਜੀ ਅਮਰਦਾਸ, ਜੱਗ ਆਣਕੇ,
ਤੰਬੂ ਗੁਰਮਤ ਵਾਲਾ ਗਏ ਤਾਣ ਕੇ।
ਨੀਚੋਂ ਊਚ ਕੀਤੇ ਮੇਟ ਜ਼ਾਤ ਪਾਤ ਨੂੰ,
ਤੋੜ ਦਿੱਤਾ ਜੱਗ ਉੱਤੋਂ ਛੂਤ ਛਾਤ ਨੂੰ।
ਭੂਤ ਸੀ ਭ੍ਰਮ ਦਾ ਗੁਰੂ ਦਾ ਉਤਾਰਿਓ,
ਜਿੰਦ ਭਾਵੇਂ ਜਾਏ ਗੁਰੂ ਨਾ ਵਿਸਾਰਿਓ॥੩॥
ਗੁਰੂ ਰਾਮਦਾਸ ਤਾਲ ਸੁਧਾਸਰ ਦਾ,
ਵਿੱਚ ਹਰਿਮੰਦ੍ਰ ਬਨਾਯਾ ਹਰਿ ਦਾ।
ਬਾਣੀ ਰਚੀ ਗੁਰੂ ਨੇ ਭੰਡਾਰ ਨਾਮ ਦਾ,
ਪੜ੍ਹੇ ਭਾਵੇਂ ਕੋਈ ਭਲਾ ਹੋਵੇ ਆਮ ਦਾ।
ਸੁਰਗ ਦਾ ਨਮੂਨਾ ਸੁਧਾਸਰ ਤਾਰਿਓ,
ਜਿੰਦ ਭਾਵੇਂ ਜਾਇ ਗੁਰੂ ਨਾ ਵਿਸਾਰਿਓ॥੪॥
ਪੰਚਮ ਗੁਰੂ ਜੀ ਗੁਰੂ ਗ੍ਰੰਥ ਰਚ ਕੇ,
ਕਈ ਚੰਦ ਚੜ੍ਹ ਗਏ ਵੇਖੋ ਸੱਚ ਕੇ।
ਭਉਜਲ ਤੋਂ ਪਾਰ ਹੋਣ ਨੂੰ ਜਹਾਜ਼ ਹੈ,
ਗੁਰੂ ਗ੍ਰੰਥ ਪੰਥ ਦਾ ਮਹਾਨ ਤਾਜ ਹੈ।
ਪੰਚਮ ਗੁਰੂ ਦਾ ਉਪਕਾਰ ਪਿਆਰਿਓ,
ਜਿੰਦ ਭਾਵੇਂ ਜਾਇ ਗੁਰੂ ਨਾ ਵਿਸਾਰਿਓ॥੫॥
ਗੁਰੂ ਜੀ ਗੋਬਿੰਦ ਹਰਿ, ਬਲੀ ਸੂਰਮੇ,
ਕੁੱਟ ਕੇ ਬਣਾਏ ਵੈਰੀਆਂ ਦੇ ਚੂਰਮੇ।
ਪੰਥ ਵਿੱਚ ਤਾਕਤ ਭਰੀ ਸੀ ਆਣ ਕੇ,
ਸਿੱਖਾਂ ਕੋਲੋਂ ਤੁਰਕ ਮਰਾਏ ਛਾਣ ਕੇ।
ਛੇਵੇਂ ਪਾਤਸ਼ਾਹ, ਸ਼ਾਹਾਂ ਸ਼ਾਹ ਸੂਰਮੇ,
ਕੁੱਟ ਕੁੱਟ ਜ਼ਾਲਮਾਂ ਦੇ ਕੀਤੇ ਚੂਰਮੇ।
ਪੀਰੀ ਨਾਲ ਮੀਰੀ ਆਹ ! ਦਿਖਾਈ ਜੋੜ ਕੇ,
ਜਾਬਰਾਂ ਦਾ ਛੱਡਿਆਂ ਗੁਮਾਨ ਤੋੜ ਕੇ।
ਜੰਗ ਦਾ ਤਰੀਕਾ ਪੰਥ ਨੂੰ ਸਿਖਾਰਿਓ !
ਸਿੱਖ ਪੰਥ ਉੱਤੇ ਸਰਬੰਸ ਵਾਰਿਓ॥੬॥
ਸੱਤਵੇਂ ਨੇ ਰਾਜ ਜੋਗ ਦੋ ਕਮਾਏ ਨੇ,
ਭੂਰੇ ਵਾਲੇ ਜੱਟ ਬਾਦਸ਼ਾਹ ਬਣਾਏ ਨੇ।
ਵਰਾਂ ਦਾ ਭੰਡਾਰ, ਦਿਤੇ ਵਰਦਾਨ ਜੋ,
ਰਾਜੇ ਮਹਾਰਾਜੇ ਅੱਜ ਵਿੱਦਮਾਨ ਸੋ।
ਸੁੱਤੇ ਪਏ ਦੇਸ਼ ਨੂੰ ਹੈ ਚਾ ਉਡਾਰਿਓ !
ਸਿੱਖ ਪੰਥ ਉੱਤੇ ਸਰਬੰਸ ਵਾਰਿਓ॥੭॥
ਗੁਰੂ ਹਰਿ ਕ੍ਰਿਸ਼ਨ ਜੀ ਬਾਲ ਉਮਰੇ,
ਕੱਟ ਗਏ ਪਾਪ ਖਾਲਸਾ ਜੀ ਤੁਮਰੇ।
ਜ਼ਾਹਰੀ ਕਰਾਮਾਤ ਆਖੋ ਦਿੱਬ ਡੀਠ ਨੂੰ,

ਦਿੱਤਾ ਸੀ ਗਿਆਨ ਇਕ ਮਹਿਰੇ ਢੀਠ ਨੂੰ।
ਪੰਮਾ ਵੀ ਪੰਜੋਖਰੇ ਦੇ ਵਿੱਚ ਤਾਰਿਓ !
ਸਿੱਖ ਪੰਥ ਉੱਤੇ ਸਰਬੰਸ ਵਾਰਿਓ॥੮॥

**ਔਰੰਗਜ਼ੇਬ ਬਾਦਸ਼ਾਹ, ਦਿੱਲੀ ਦੇ ਸੱਦੇ ਅਨੁਸਾਰ**

ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਮਹਾਰਾਜ ਅੱਠਵੀਂ ਪਾਤਸ਼ਾਹੀ ਕੀਰਤਪੁਰ ਤੋਂ ਪਧਾਰੇ, ਤਦ ਰਸਤੇ ਵਿੱਚ ਡੇਰੇ ਕਰਦੇ ਅਤੇ ਸੰਗਤਾਂ ਨੂੰ ਤਾਰਦੇ ਹੋਏ **ਅੰਬਾਲਾ** ਸ਼ਹਿਰ ਦੇ ਨਜ਼ਦੀਕ ਇਕ ਪੰਜੋਖਰੇ ਨਾਮੀ ਨਗਰ ਵਿੱਚ ਜਾ ਠਹਿਰੇ, ਉਥੇ ਇਕ ਬ੍ਰਾਹਮਣ ਵਿੱਦਯਾ ਵਿੱਚ ਪ੍ਰਬੀਨ ਪਰ ਮਨ ਦਾ ਮਲੀਨ ਵੱਡਾ ਹੰਕਾਰੀ ਰਹਿੰਦਾ ਸੀ। ਉਸਨੇ ਗੁਰੂ ਜੀ ਦਾ ਲਾਉ ਲਸ਼ਕਰ ਦੇਖ ਕੇ ਇਕ ਸਿੱਖ ਤੋਂ ਪੁੱਛਿਆ ਕਿ ਏਹ ਕਉਣ ਹਨ ? ਤਦ ਉਸ ਸਿੱਖ ਨੇ ਕਿਹਾ:

ਕਹਯੋ ਸਿੱਖ ਨੇ 'ਸਤਿਗੁਰ ਅਹੈਂ'। ਸ੍ਰੀ ਹਰਿਕ੍ਰਿਸ਼ਨ ਨਾਮ ਜਗ ਕਹੈਂ। ਸ੍ਰੀ ਨਾਨਕ ਗਾਦੀ ਪਰ ਥਿਤ ਹੈਂ। ਹਰਿ ਅਵਤਾਰੇ ਸ਼ੁਭਤਿ ਸਮ ਚਿਤ ਹੈਂ'। ਸੁਨਿ ਸਹਿ ਸਕਯੋ ਨ, ਖੁਨਸ੍ਯੋ ਮਾਨੀ। ਮਦ ਸੋਂ ਅੰਧਾ ਬੁੱਧਿ ਹਿਰਾਨੀ। ਕਹਿ ਦਿਜ 'ਭੇ ਸ੍ਰੀ ਕ੍ਰਿਸ਼ਨ ਮਹਾਨੇ। ਧਰ ਅਵਤਾਰੇ ਸਰਬ ਜਗ ਜਾਨੇ। ਤਿਨ ਤੇ ਭੀ ਨਿਜ ਨਾਮ ਬਡੇਰਾ। ਸ੍ਰੀ ਹਰਿਕ੍ਰਿਸ਼ਨ ਰਖਾਇ ਬਿਖੇਰਾ। ਤਿਨਹੁ ਕਰੀ ਗੀਤਾ ਸੁਭ ਗ੍ਰੰਥ। ਜਿਹ ਪਠਿ ਸੁਨਿ ਨਰ ਚਲਹਿ ਸੁ ਪੰਥ। ਤਿਹ ਸ਼ਲੋਕ ਕੈ ਅਰਥ ਮਹਾਨੇ। ਇਨ ਤੇ ਸੋ ਪਿ ਨ ਜਾਹਿ ਬਖਾਨੇ। ਨਾਮ ਧਰਾਵਨਿ ਅਹੈ ਸੁਖੈਨ। ਤਿਨ ਕੇ ਗੁਨ ਸ਼ੁਭ ਕਿਸ ਮਹਿ ਹੈ ਨ। ਜੇ ਸਾਰਥ ਇਹ ਨਾਮ ਧਰਾਵਹੁ। ਕਰਿ ਗੀਤਾ ਕੇ ਅਰਥ ਸੁਨਾਵਹੁ। ਨਾਂਹਿ ਤ ਕੂਰ ਕਹਨਿ ਇਨ ਕੇਰੋ। ਹਮ ਨਹਿ ਮਾਨਹਿ ਕਹਿਬੋ ਤੇਰੋ'। ਸੁਨਤਿ ਸਿੱਖ ਕਹਿ 'ਰਹੁ ਤੂੰ ਖਰੋ। ਮੈਂ ਅਬਿ ਜਾਇ ਬੂਝਿਬੋ ਕਰੋਂ। ਗੁਰ ਸਮਰਥ ਹੈਂ ਸਭਿ ਹੀ ਭਾਂਤਿ। ਦੇਂ ਉੱਤਰ ਜੋ ਬੂਝਹਿ ਬਾਤ'। ਇਮ ਕਹਿ ਸਿੱਖ ਗਯੋ ਗੁਰ ਪਾਸ। ਸਿਰ ਨਿਵਾਇ ਕੀਨਸਿ ਅਰਦਾਸ। ਦਿਜ ਕੀ ਕਹਿਵਤ ਸਕਲ ਸੁਨਾਈ। 'ਖਰੋ ਅਹੈ, ਕਿਮ ਕਹੌਂ ਬੁਝਾਈ'। ਮੁਸਕਯਾਵਤਿ ਸ੍ਰੀ ਮੁਖ ਤੇ ਕਹਯੋ। 'ਬਿੱਪ੍ਰ ਅਸ਼ਰਧਕ ਸੋ ਹਮ ਲਹਯੋ। ਚਹਿਤ ਜਿ ਉੱਤਰ ਦੈਬੋ ਤਾਂਹੀ। ਕਰਹੁ ਹਕਾਰਨਿ ਹਮਾਰੇ ਪਾਹੀ। ਜਿਮ ਚਿਤ ਚਹਿ ਤਿਮ ਦੇਹੁ ਬੁਝਾਈ। ਤਰਕਤਿ ਮਹਾਂ ਮੂਢ ਕੀ ਨਯਾਈ। ਬੁੱਧਿ ਬਿਲੋਚਨ ਨਿਰਮਲ ਚਾਰੁ। ਹੋਤਿ ਮੋਤੀਆ ਦੁਖ ਹੰਕਾਰ। ਅਪਨਿ ਆਪ ਕੋ ਲਖਨਿ ਬਿਸਾਲ। ਇਹੀ ਅੰਧ ਹੋਵਨਿ ਸਭਿ ਕਾਲ। ਦ੍ਰਿਸ਼ਟਿ ਨ ਆਵਹਿ ਸ਼ੁਭ ਗੁਨ ਬ੍ਰਿੰਦ। ਮਗ ਪ੍ਰਭੁ ਮਿਲਨਿ ਸੁ ਦੂਰ ਬਿਲੰਦ। ਨਾਵੇਂ ਪਾਤਸ਼ਾਹ ਨੇ ਧਰਮ ਰੱਖਯਾ, ਡੁੱਬੇ ਜਾਂਦੇ ਭਾਰਤ ਦੀ ਕੀਤੀ ਰੱਖਯਾ। ਗੋਤੇ ਖਾਂਦੇ ਹਿੰਦੂਆਂ ਨੂੰ ਪਾਰ ਤਾਰਿਆ, ਜ਼ਾਲਮਾਂ ਦਾ ਰਾਜ ਥੱਲੇ ਸੀ ਨਿਘਾਰਿਆ। ਬਾਣੀ ਵੀ ਵੈਰਾਗ ਦਾ ਸਰੂਪ ਤਾਰਿਓ ! ਸਿੱਖ ਪੰਥ ਉੱਤੇ ਸਰਬੰਸ ਵਾਰਿਓ॥੯॥ ਦੂਲੇ ਦਸਮੇਸ਼ ਗੁਰੂ ਪੰਥ ਰੱਚਿਆ, ਬੀਰਤਾ ਬਹਾਦਰੀ ਦਾ ਜੋਸ਼ ਮੱਚਿਆ। ਗਿੱਦੜਾਂ ਤੋਂ ਹਿੰਦੂ ਸਿੱਖ ਕੀਤੇ ਸ਼ੇਰ ਸੀ, ਡਰਦੇ ਡਰਪੋਕ ਆਹ ! ਕਰੇ ਦਲੇਰ ਸੀ। ਮੁਰਦੀਆਂ ਰੂਹਾਂ 'ਚ ਜਿੰਦ ਪਾ ਵੰਗਾਰਿਓ ! ਸਿੱਖ ਪੰਥ ਉੱਤੇ ਸਰਬੰਸ ਵਾਰਿਓ॥੧੦॥ ਇਹ ਦੁਖ ਹਤਨਿ, ਬੈਦ ਸਤਿਗੁਰ ਹੈਂ। ਔਖਧਿ ਬਾਕ ਬਸਾਇ ਜਿ ਉਰ ਹੈ। ਬਿੱਪ੍ਰ ਜਾਤਿ ਉਰ ਬਿੱਦਯਾ ਮਦ ਹੈ। ਯਾਂਤੇ ਅਧਿਕ ਅੰਧ ਦੁਇ ਗਦ ਹੈ। ਸੋ ਇਸ ਕੋ ਦੁਖ ਹਤਹਿ, ਬੁਲਾਵਹੁ। ਸਿੱਖ ਉਪਕਾਰ ਕਰਤਿ, ਬਿਦਤਾਵਹੁ। ਸੁਨਿ ਤੁਝ ਕਹਿਯੋ ਜਾਇ ਸੁਨਾਯੋ। ਸੁਨਿ ਸ੍ਰੀ ਪ੍ਰਭੁ ਨੇ ਨਿਕਟਿ ਬੁਲਾਯੋਂ।' ਇਮ ਸੁਨਿ ਬਿੱਪ੍ਰ ਚੌਂਪ ਕਰਿ ਚਾਲਾ। ਸੰਸੈ ਪ੍ਰਸ਼ਨ ਬਿਚਾਰਿ ਬਿਸਾਲਾ। ਗਰਬਤਿ ਬੈਠਯੋ ਜਾਇ ਨਜੀਕਾ। ਪਿਖਿ ਬੋਲੇ ਸੋਢੀ ਕੁਲ ਟੀਕਾ। 'ਕਹੁ ਦਿਜਬਰ ! ਕਯਾ ਬੂਝਯੋ ਚਹੈਂ ? ਬਿਦਤ ਬਤਾਵਹੁ ਜਿਮ ਚਿਤ ਅਹੈ'। ਦਿਜ ਤਬਿ ਕਹਯੋ 'ਕ੍ਰਿਸ਼ਨ ਅਵਤਾਰ। ਰਿਦੇ ਜਿਨਹੁ ਕੇ ਗਯਾਨ ਉਦਾਰ। ਬ੍ਰਹਮਗਯਾਨ ਮਯ ਗੀਤਾ ਕੀਨਸਿ। ਜਿਹ ਪਠਿ ਸੁਨਿਕੈ ਲੇ ਸਭਿ ਚੀਨਸਿ।

ਤਿਨ ਨਾਮਨਿ ਤੇ ਤੁਮ ਅਧਿਕਾਯੋ। ਸ੍ਰੀ ਹਰਿਕ੍ਰਿਸ਼ਨ ਨਾਮ ਰਖਵਾਯੋ। ਪੁਨ ਗੁਰ ਗਾਦੀ ਪਰ ਥਿਤ ਅਹੋ। ਉੱਤਰ ਦਿਹੁ, ਤੁਮ ਸੁਨੇ ਬਡੇਰੇ। ਜੋ ਸ੍ਰੀ ਕ੍ਰਿਸ਼ਨ ਬਨਾਵਨਿ ਕੀਨਿ। ਅਰਥ ਕਰਹੁ ਜੇ ਲੋਵੇਂ ਚੀਨ। ਸਾਰਥ ਜਾਨੋਂ ਨਾਮ ਤੁਮਾਰੋ। ਨਾਂਹਿ ਤ ਨੀਕੇ ਨਹੀਂ ਨਿਹਾਰੋ'। ਸ੍ਰੀ ਹਰਿਕ੍ਰਿਸ਼ਨ ਸੁਨਤਿ ਬਚ ਕਹਯੋ। 'ਬਾਦੀ ਬਿੱਪ੍ਰ ਜਾਤਿ ਕੋ ਲਹਯੋ। ਜੇਕਰਿ ਹਮ ਤੁਝਿ ਅਰਥ ਸੁਨਾਵਹਿ। ਤਊ ਕਲਪਨਾ ਅਨਿਕ ਉਠਾਵਹਿ। ਧਨੀ ਪੁਰਖ ਇਹ, ਭਾਗ ਬਲੀ ਹੈ। ਕਿਨਹੁ ਪਢਾਏ ਭਾਂਤਿ ਭਲੀ ਹੈ। ਪ੍ਰਥਮ ਪਠੀ ਹੁਇ ਗੀ ਕਿਸ ਪਾਸ। ਇਮ ਜਾਨਹਿ, ਨਹਿ ਹੁਇ ਬਿੱਸ੍ਵਾਸ। ਯਾਂਤੇ ਪ੍ਰਥਮ ਕਾਰ ਇਮ ਕੀਜੈ। ਆਮ ਨਗਰ ਮਹਿ ਜਾਇ ਪਿਖੀਜੈ। ਜੋ ਅਪਠਤਿ ਹੁਇ ਮੂਢ

ਸੁਨਿ ਸਤਿਗੁਰ ਕੋ ਬਾਕ ਰਸੀਲਾ। ਬਿੱਪ੍ਰ ਭਯੋ ਮਦ ਤੇ ਕੁਛ ਢੀਲਾ। ਗਯੋ ਨਗਰ ਮਹਿ ਧੀਵਰ ਹੇਰਾ। ਘਰ ਘਰ ਨਿਤ ਜਲ ਢੋਇ ਘਨੇਰਾ। ਮਹਾਂ ਮੂਢ ਬੋਲਿਬ ਨਹਿ ਜਾਨੈ। ਪੇਟ ਭਰਨਿ ਲੌ ਕਾਰਜ ਠਾਨੈ। ਕਾਰੋ ਬਰਨ ਬਸਤ੍ਰ ਨਹਿ ਜਾਨੈ। ਪੇਟ ਭਰਨਿ ਲੌ ਕਾਰਜ ਠਾਨੈ। ਕਾਰੋ ਬਰਨ ਬਸਤ੍ਰ ਤਨ ਫਾਰੇ। ਜਿਨ ਪਢਤੇ ਨਰ ਨਹੀਂ ਨਿਹਾਰੇ। ਆਪ ਪਢਨਿ ਤੌ ਜਾਨਹਿ ਕਹਾਂ। ਬਹੁ ਕੁਰੂਪ ਮਤਿ ਮੂਰਖ ਮਹਾਂ। ਤਿਹ ਗਹਿ ਬਾਂਹ ਗਯੋ ਸਮੁਝਾਈ। 'ਇਕ ਕਾਰਜ ਮੇਰੋ ਕਰ ਆਈਂ। ਘਟਿਕਾ ਚਾਰਿਕ ਮਹਿ ਪੁਨ ਆਵਹੁ। ਅਪਨੋ ਕਾਜ ਕਰਨਿ ਲਗਿ ਜਾਵਹੁ'। ਇਮ ਕਹਿ ਸੰਗ ਲਿਯੇ ਚਲਿ ਆਯੋ। ਜਹਿ ਸ਼੍ਰੀ ਸਤਿਗੁਰ ਬੈਠਿ ਸੁਹਾਯੋ। ਤਿਹ ਬਿਠਾਇ ਬੈਸਯੋ ਕਰਿ ਚਾਉ। ਬਿਸਮਤਿ ਚਾਹਤਿ ਪਿਖਨਿ ਪ੍ਰਭਾਉ। ਚਿਤਵਤਿ ਪ੍ਰਸ਼ਨ ਰਿਦੇ ਬਡ ਗਾਢੇ। ਇਹ ਧੀਵਰ ਕੀ ਬੁਧਿ ਕਿਮ ਬਾਢੇ। ਸ੍ਰੀ ਹਰਿਕ੍ਰਿਸ਼ਨ ਜਾਨਿ ਮਨ ਕੇਰੀ। ਕ੍ਰਿਪਾ ਦ੍ਰਿਸ਼ਟਿ ਧੀਵਰ ਦਿਸ਼ਿ ਤੇਰੀ। ਮੁਖ ਮੁਸਕਾਵਤਿ ਬਾਕ ਬਖਾਨਾ। 'ਬਿੱਪ੍ਰ ਮਨੋਰਥ ਜਿਮ ਉਰ ਠਾਨਾ। ਮੇਟ ਜਾਤ ਪਾਤ ਹੈ ਬਣਾਇਆ ਖਾਲਸਾ, ਹਿੰਦੂ ਮੁਸਲਮਾਨ ਦੋਹਾਂ ਤੋਂ ਨਿਰਾਲਸਾ। ਪਰਉਪਕਾਰੀ ਸਿੱਖ ਪੰਥ ਸਾਜਿਆ, ਦੁਖੀ ਦੇਸ਼ ਭਾਰਤ ਜਿਨ੍ਹੇ ਨਿਵਾਜਿਆ। ਗੁਰੂ ਗ੍ਰੰਥ ਜੀ ਨੂੰ ਗੁਰੂ ਹੈ ਉਚਾਰਿਓ ! ਸਿੱਖ ਪੰਥ ਉੱਤੇ ਸਰਬੰਸ ਵਾਰਿਓ॥੧੧॥ ਗੁਰੂ ਗ੍ਰੰਥ ਪੰਥ ਦਾ ਕੀ ਜਸ ਕਰੀਏ, ਚਰਨ ਕਮਲ ਰਿਦੇ ਵਿਚ ਧਰੀਏ। ਕੀਤੇ ਉਪਕਾਰ ਐਸੇ ਪੰਥ ਖਾਲਸਾ, ਸਾਰੇ ਦੇਸ਼ ਵਿੱਚ ਕੀਤਾ ਹੈ ਉਜਾਲਸਾ। ਕਾਬਲ ਕੰਧਾਰ ਤਕ ਸਿੱਕਾ ਮਾਰਿਓ ! ਸਿੱਖ ਪੰਥ ਉੱਤੇ ਸਰਬੰਸ ਵਾਰਿਓ॥੧੨॥

ਆਪ ਝੱਲੇ ਦੁੱਖ, ਸੁੱਖ ਦਿੱਤੇ ਦੇਸ਼ ਨੂੰ, ਜੜ੍ਹੋਂ ਪੁੱਟ ਦਿੱਤਾ ਦੁੱਖ ਤੇ ਕਲੇਸ਼ ਨੂੰ। ਰੱਖਯਾ ਧਰਮ ਤੁਰਕ ਤੇਜ ਗਾਰਿਆ, ਸੁੱਤੇ ਪਏ ਦੇਸ਼ ਤਾਈਂ ਹੈ ਉਭਾਰਿਆ। ਸ਼ਾਹੀ ਰੋਹਬ ਦਾਬ ਹੈ ਉਤਾਰ ਡਾਰਿਓ ! ਸਿੱਖ ਪੰਥ ਉੱਤੇ ਸਰਬੰਸ ਵਾਰਿਓ॥੧੩॥

ਭਾਈ ਮਨੀ ਸਿੰਘ ਦਾ ਸਰੀਰ ਕੱਟਿਆ, ਮੌਤ ਕੋਲੋਂ ਸੂਰਮੇ ਨਾ ਨੱਕ ਵੱਟਿਆ। ਬੀਰਤਾ ਦਾ ਪੁੰਜ ਹੋਣਾ ਦਿੱਤੀ ਸਿੱਖਿਆ, ਸਾਰੇ ਇਤਿਹਾਸਾਂ ਵਿੱਚ ਸਾਕਾ ਲਿਖਿਆ। ਕਰ ਕੇ ਅਜੀਬ ਸਾਕਾ ਹੈ ਪਧਾਰਿਓ ! ਸਿੱਖ ਪੰਥ ਉੱਤੇ ਸਰਬੰਸ ਵਾਰਿਓ॥੧੪॥

ਭਾਈ ਮਤੀ ਦਾਸ ਆਰੇ ਨਾਲ ਚਿਰਗੇ, ਟੁਕੜੇ ਦੋ ਹੋਏ ਦੇਖੋ ਧੜ ਸਿਰ ਦੇ। ਭਾਈ ਤਾਰੂ ਸਿੰਘ ਨਾ ਧਰਮ ਹਾਰਿਆ, ਕੇਸ ਨਾ ਕਟਾਏ ਖੋਪੜਾ ਉਤਾਰਿਆ। ਕੀਹਦਾ ਕੀਹਦਾ ਹਾਲ ਦੱਸੀਏ ਪਿਆਰਿਓ ! ਸਿੱਖ ਪੰਥ ਉੱਤੇ ਸਰਬੰਸ ਵਾਰਿਓ॥੧੫॥

ਚਾਰੇ ਸ਼ਾਹਜ਼ਾਦੇ ਕਰ ਗਏ ਸਾਕੇ ਜੋ, ਪੜ੍ਹੋ ਏਸ ਪੋਥੀ ਵਿੱਚ ਚਿੱਤ ਲਾ ਕੇ ਸੋ। ਬੀਰਤਾ ਦਾ ਪੁੰਜ ਨਿੱਕੇ ਨਿੱਕੇ ਬਾਲਕੇ, ਕਰ ਗਏ ਅਜੀਬ ਸਾਕੇ ਨੌਨਿਹਾਲ ਜੇ। ਪੜ੍ਹੋ ਅਤੇ ਰੋਵੋ ਆਂਸੂ ਕੇਰ ਪਿਆਰਿਓ ! ਸਿੱਖ ਪੰਥ ਉੱਤੇ ਸਰਬੰਸ ਵਾਰਿਓ॥੧੬॥

*ਨੋਟ: ਹਥਲੀ ਪੁਸਤਕ ਦੇ ਅਧਾਰ ਬਣਾਏ ਗਏ ਸੰਸਕਰਣ ਦਾ ਪਹਿਲਾ ਪੰਨਾ, ਜਿਸ ਉੱਤੇ ਪਹਿਲੇ ਪੰਜ ਬੰਦ ਸਨ, ਪ੍ਰਾਪਤ ਨਹੀਂ ਹੋ ਸਕਿਆ। ਇਸ ਲਈ, ਪੁਸਤਕ ਦੇ ਪਹਿਲੇ ਸੰਸਕਰਣ ਵਿੱਚੋਂ ਪੰਜ ਬੰਦ ਹਥਲੇ ਸੰਸਕਰਣ ਵਿੱਚ ਜੋੜ ਦਿੱਤੇ ਗਏ ਹਨ।*

ਸੋ ਤੈਂ ਬੂਝਨਿ ਕਰਿ ਕੈ ਅਬਿ ਹੂੰ ! ਸ਼ੰਕਤਿ ਕੋਇ ਉੱਤਰ ਦਿਹੁ ਸਭਿ ਹੂੰ। ਸਮਾਧਾਨ ਕਰਿ ਨੀਕੇ ਯਾਂਕੋ। ਸੂਧੋ ਹੋਇ ਸੁਨਿਤਿ ਮਨ ਬਾਂਕੋ'।

**ਦੋਹਰਾ**

ਸ਼ਾਬਤ੍ਰੱਗਯ ਧੀਵਰ ਬਨਯੋ ਸੁਰਬਾਨੀ ਕਹਿ ਤਾਂਹਿ।
'ਕਸਮਿਨ ਸ਼ਾਸਤ੍ਰ ਪ੍ਰਬ੍ਰਿਤਿ ਦਿਜ ! ਕਹੁ ਪੂਰਬ ਮੁਝ ਪਾਹਿ'।

**ਚੌਪਈ।**

ਇੱਤਯਾਦਕ ਸੁਰ ਗਿਰਾ ਬਖਾਨੀ।
ਜਯੋਂ ਸਬਿੱਦਯ ਹ੍ਵੈ ਬੁੱਧਿ ਮਹਾਨੀ।
ਸ਼ੰਕਾ ਪ੍ਰਸ਼ਨ ਬਿੱਪ੍ਰ ਮਨ ਜੇਈ।
ਕਰਹਿ ਆਪ ਪੁਨ ਉੱਤਰ ਦੇਈ।
ਸ਼ੰਕਾ ਦਸਕ ਹਤੀ ਦਿਜ ਮਨ ਮੈਂ।
ਤਿਨ ਬੀਸਕ ਭਾਖੀ ਤਿਹ ਛਿਨ ਮੈਂ।
ਬ੍ਰਿੰਦ ਮਸੰਦ ਸੁਭਟ ਸਭਿ ਜੋਵਤਿ।
ਹੇਰਿ ਹੇਰਿ ਬਿਸਮਤਿ ਚਿਤ ਹੋਵਤਿ।
ਇਹ ਬਡ ਪਠਤਿ ਬੇਦ ਕੀ ਬਾਤ।
ਤਨ ਮਲੀਨ ਕੋ ਜਾਤਿ ਸਨਾਤ।
ਨਹਿ ਦਿਜਬਰ ਕੋ ਬੋਲਨ ਦਯੋ।
ਸੁਨਤਿ ਬਿਲੋਕਤਿ ਤੂਸ਼ਨਿ ਭਯੋ।
ਨਹੀਂ ਪ੍ਰਸ਼ਨ ਭੀ ਕਛੂ ਉਚਾਰਾ।
ਬਿੱਦਯਾ ਮਦ ਜਿਸ ਬਡੋ ਅਫਾਰਾ।

ਚਲਦਾ

—0—

# ਸਿੰਘ ਸਭਾ ਲਹਿਰ ਦੇ ਉਸਰਿਆ ਪ੍ਰੋ ਗੁਰਮੁਖ ਸਿੰਘ ਦਾ ਸਿੱਖ ਬਾਬਿਆਂ ਨੇ ਸਖ਼ਤ ਵਿਰੋਧ ਕੀਤਾ।

*ਸੰਪੂਰਨ ਸਿੰਘ*
*94179-24009*

ਸਾਰੇ ਸਿੱਖ ਬੁੱਧੀਜੀਵੀ ਅਤੇ ਵਿਦਵਾਨ ਇਹ ਜਾਣਦੇ ਹਨ ਕਿ ਸਿੱਖ ਕੌਮ ਜੱਦੋਂ ਤੱਕ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਗਿਆ ਅਨੁਸਾਰ, ਸਿੱਖ ਆਦਰਸ਼ਾਂ ਉੱਪਰ ਚੱਲਦੀ ਰਹੀ ਹੈ, ਉੱਦੋਂ ਤੱਕ ਗੁਰੂ ਖਾਲਸਾ ਚੜ੍ਹਦੀਕਲਾ ਵਿੱਚ ਰਿਹਾ। ਸਿੱਖੀ ਅਸੂਲਾਂ ਤੇ ਸਿਦਕ ਦਿਲੀ ਦਾ ਹੀ ਸਦਕਾ ਸੀ ਕਿ ਸਿੱਖਾਂ ਨੇ ਔਰੰਗਜੇਬ, ਫਰਖਸਿਆਰ, ਨਾਦਰਸ਼ਾਹ, ਅਹਿਮਦਸ਼ਾਹ ਅਬਦਾਲੀ ਵਰਗੇ ਜਰਵਾਣਿਆਂ ਦਾ ਟਾਕਰਾ ਕੀਤਾ ਤੇ ਇਸ ਦੇ ਫਲਸਰੂਪ ਥੋੜੇ ਸਮੇਂ ਵਿੱਚ ਹੀ, ਬਲਵਾਨ ਮੁਗਲਾਂ ਤੇ ਅਬਦਾਲੀ ਹਕੂਮਤ ਦੀਆਂ ਜੜਾਂ ਹਿਲਾ ਦਿੱਤੀਆਂ ਅਤੇ ਪੰਜਾਬ ਉੱਪਰ ਕਬਜ਼ਾ ਕਰਕੇ ਸਿੱਖ ਰਾਜ ਦਾ ਮੁੱਢ ਬੰਨ੍ਹਿਆ। ਇਸ ਸੱਚਾਈ ਨੂੰ ਕਾਜ਼ੀ ਨੂਰ ਮੁਹੰਮਦ ਵੀ ਪਰਵਾਨ ਕਰਦਾ ਹੈ।

ਕਾਜ਼ੀ ਨੂਰ ਮੁਹੰਮਦ ਕੌਣ ਸੀ? ਆਉ ਇਸ ਬਾਰੇ ਜਰਾ ਵਿਚਾਰ ਕਰੀਏ।

ਅਹਿਮਦ ਸ਼ਾਹ ਅਬਦਾਲੀ ਨੇ 1762 ਵਿੱਚ ਪੰਜਾਬ ਉੱਪਰ ਛੇਵਾਂ ਹਮਲਾ ਕੀਤਾ ਸੀ। ਉਸ ਹਮਲੇ ਵੇਲੇ ਉਸ ਦੇ ਨਾਲ ਹੀ ਕਾਜ਼ੀ ਨੂਰ ਮੁਹੰਮਦ, ਆਇਆ ਸੀ। ਕਾਜ਼ੀ ਨੂਰ ਮੁਹੰਮਦ ਅਹਿਮਦ ਸ਼ਾਹ ਅਬਦਾਲੀ ਦਾ ਕਰਮਚਾਰੀ ਸੀ। ਉਹ ਇੱਕ ਵਿਦਵਾਨ ਇਤਿਹਾਸਕਾਰ ਸੀ, ਪਰ ਉਹ ਸਿੱਖਾਂ ਤੋਂ ਨਫਰਤ ਕਰਦਾ ਸੀ। ਸਿੱਖਾਂ ਨੂੰ ਕਾਫਰ ਤੇ ਇਸਲਾਮ ਦਾ ਦੁਸ਼ਮਣ ਕਹਿੰਦਾ ਸੀ, ਪਰ ਸਿੱਖ ਆਦਰਸ਼ਾਂ ਦਾ ਜ਼ਿਕਰ ਕਰਦੇ ਹੋਏ ਉਹ ਸਿੱਖਾਂ ਦੀ ਭਰਪੂਰ ਉਪਮਾ ਕਰਦਾ ਸੀ। ਆਪਣੀ ਕਿਤਾਬ ''ਜੰਗਨਾਮਾ'' ਵਿੱਚ ਉਹ ਇੱਕ ਸਿਪਾਹੀ ਨੂੰ ਸੰਬੋਧਨ ਕਰਦੇ ਹੋਏ ਕਹਿੰਦਾ ਹੈ ਕਿ, ''ਜੇ ਤੂੰ ਜੰਗ ਦਾ ਹੁਨਰ ਸਿੱਖਣਾ ਚਾਹੇਂ ਤਾਂ ਤਲਵਾਰ ਦੇ ਧਨੀ ਇਨ੍ਹਾਂ ਸਿੱਖਾਂ ਤੋਂ ਸਿੱਖ। ਮਰਦਾਂ ਦੀ ਤਰ੍ਹਾਂ ਜੰਗ ਵਿੱਚ ਦੁਸ਼ਮਣ ਦੇ ਸਾਹਮਣੇ ਹੋਣਾ ਤੇ ਉਥੋਂ ਸਹੀ ਸਲਾਮਤ ਨਿਕਲ ਜਾਣਾ ਇਹ ਸਿੱਖਾਂ ਦਾ ਹੀ ਕੰਮ ਹੈ। ਇਹ ਲੜਾਈ ਦੇ ਮੌਕੇ ਤੇ ਸ਼ੇਰ ਨਾਲੋਂ ਵੱਧ ਬਹਾਦਰ ਤੇ ਅਮਨ ਵੇਲੇ ਹਾਤਮ ਨਾਲੋਂ ਵੱਧ ਸਖ਼ੀ ਹਨ। ਇਨ੍ਹਾਂ ਵਿੱਚ ਇੱਕ ਹੋਰ ਮਹਾਨ ਸਿਫ਼ਤ ਹੈ। ਇਹ ਜੰਗ ਵਿੱਚ ਡਰਪੋਕ ਨੂੰ ਨਹੀਂ ਮਾਰਦੇ ਤੇ ਨਾ ਹੀ ਮੈਦਾਨ-ਏ-ਜੰਗ ਛੱਡ ਕੇ ਭੱਜਣ ਵਾਲੇ ਦੁਸ਼ਮਣ ਦਾ ਰਾਹ ਰੋਕਦੇ ਹਨ। ਕੋਈ ਔਰਤ, ਭਾਂਵੇ ਉਹ ਰਾਣੀ ਹੋਵੇ ਜਾਂ ਗੋਲੀ, ਇਹ ਉਸਦਾਂ ਜ਼ਰ ਤੇ ਜ਼ੇਵਰ ਨਹੀਂ ਲੁੱਟਦੇ। ਵਿਭਚਾਰ ਤੇ ਚੋਰੀ, ਦੋਵੇਂ ਔਗੁਣ ਇਨ੍ਹਾਂ ਵਿੱਚ ਨਹੀਂ ਹਨ।" (ਡਾ. ਗੰਡਾ ਸਿੰਘ ਰਚਿਤ ਜੰਗਨਾਮਾ ਸਫਾ 156-157)

ਇਸੇ ਤਰ੍ਹਾਂ ਸਿੱਖ ਆਦਰਸ਼ਾਂ ਦੀ ਸ਼ਲਾਘਾ ਕਰਦੇ ਹੋਏ ਇੱਕ ਹੋਰ ਵਿਦਵਾਨ ਸਯਦ ਗੁਲਾਮ ਅਲੀ ਖ਼ਾਨ ਦਾ ਕਥਨ ਹੈ ਕਿ ''ਦੁਰਾਨੀਆਂ ਨੂੰ ਛੱਡ ਕੇ ਹੋਰ ਕੋਈ ਫੌਜ ਸਿੱਖਾਂ ਦੇ ਮੁਕਾਬਲੇ ਦੀ ਸੰਸਾਰ ਵਿੱਚ ਨਹੀਂ ਹੈ" **(ਇਮਾਦੁਲ ਸੁਆਦਤ (ਫਾਰਸੀ), ਨਵਲ ਕਿਸ਼ੋਰ ਪ੍ਰੈਸ ਲਖਨਊ ਸਫਾ-71)**

ਪਰ ਸਿੱਖਾਂ ਦੀਆਂ ਬਾਰਾਂ ਮਿਸਲਾਂ ਬਣਨ ਤੋਂ ਬਾਅਦ, ਜਦ ਪੰਜਾਬ ਸਿੱਖ ਸਾਮਰਾਜ ਦੀ ਸ਼ਕਲ ਵਿੱਚ ਬਦਲਿਆ, ਤਾਂ ਸਿੱਖ ਆਤਮਕ ਬਲ ਵੱਲੋਂ ਕੁਝ ਹੀਣੇ ਹੋ ਗਏ, ਭਾਵੇਂ ਬਾਹਰਲੀ ਅਕਾਲੀ ਧਾਰਣਾ ਉਵੇਂ ਹੀ ਰਹੀ, ਜਿਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਵੇਲੇ ਸੀ। ਇਹ ਵੀ ਸੱਚ ਹੈ ਕਿ ਉਦੋਂ ਸਿੱਖ ਰਾਜਾਂ ਨਾਲ ਸੰਬੰਧਤ ਬਹੁਤੇ ਲੋਕ ਕਿਸੇ ਦਬਾਅ ਹੇਠ ਨਹੀਂ, ਸਗੋਂ, ਆਪਣੇ ਆਪ ਹੀ ਸਿੰਘ ਸਜਣ ਲੱਗੇ ਤੇ ਉਨ੍ਹਾਂ ਨੇ ਬਕਾਇਦਾ ਅੰਮ੍ਰਿਤ ਛਕਿਆ। ਪਾਠਕਾਂ ਨੂੰ ਹੈਰਾਨੀ ਹੋਵੇਗੀ ਕਿ ਵੱਡੀ ਗਿਣਤੀ ਵਿੱਚ ਵਿਦੇਸ਼ੀ (ਯੂਰਪੀਅਨ) ਅਜਿਹੇ ਵੀ ਸਨ ਜਿਨ੍ਹਾਂ ਦੇ ਧਾਰਮਿਕ ਅਕੀਦੇ ਹੋਰ ਸਨ ਤੇ ਉਨ੍ਹਾਂ ਨੂੰ ਆਪਣੇ

ਅਕੀਦਿਆਂ ਤੇ ਚੱਲਣ ਦੀ ਖੁੱਲ ਵੀ ਸੀ, ਪਰ ਉਨ੍ਹਾਂ ਲਈ ਦਰਬਾਰ ਲਾਹੌਰ (ਮਹਾਰਾਜਾ ਰਣਜੀਤ ਸਿੰਘ ਦਾ ਦਰਬਾਰ) ਦੀ ਨੌਕਰੀ ਕਬੂਲ ਕਰਨ ਸਮੇਂ ਕੁਝ ਸ਼ਰਤਾਂ ਅਜਿਹੀਆਂ ਮੰਨਣੀਆਂ ਪੈਂਦੀਆਂ ਸਨ ਜਿਨ੍ਹਾਂ ਦੀ ਪਾਲਣਾ ਉਨ੍ਹਾਂ ਲਈ ਜਰੂਰੀ ਸੀ। ਉਹ ਸ਼ਰਤਾਂ ਇਹ ਸਨ ਕਿ ਉਹ ਖਾਲਸੇ ਦੇ ਅਸੂਲਾਂ ਵਿਰੁੱਧ ਕੋਈ ਕੰਮ ਨਹੀਂ ਕਰਨਗੇ। ਤੰਬਾਕੂ ਨਹੀਂ ਪੀਣਗੇ। ਦਾੜੀ ਤੇ ਕੇਸ਼ ਰੱਖਣਗੇ। ਗਊ ਦਾ ਮਾਸ ਨਹੀਂ ਖਾਣਗੇ ਅਤੇ ਹਿੰਦੂਸਤਾਨੀ ਔਰਤਾਂ ਨਾਲ ਸ਼ਾਦੀ ਕਰਨਗੇ। ਇਨ੍ਹਾਂ ਸ਼ਰਤਾਂ ਨੂੰ ਮੰਨਦੇ, ਜਨਰਲ ਵੇਨਤੂਰਾ, ਜਨਰਲ ਅਲਾਰਡ ਅਤੇ ਐਵਿਟੇਬਿਲ ਆਦਿ ਅਫ਼ਸਰ, ਪੰਜਾਬ ਦੀ ਮੁਲਾਜ਼ਮਤ ਵਿੱਚ ਆਏ ਅਤੇ ਦਾੜੀ ਤੇ ਕੇਸ਼ ਰੱਖ ਲਏ ਅਤੇ ਦੇਖਣ ਵਾਲਿਆਂ ਨੂੰ ਉਹ ਪੱਕੇ ਸਿੱਖ ਜਾਪਦੇ ਸਨ (ਜਨਰਲ ਵੇਨਤੂਰਾ ਦੀ ਤਸਵੀਰ ਪਾਠਕਾਂ ਲਈ, ਨਾਲ ਨੱਥੀ ਕੀਤੀ ਗਈ ਹੈ ਇਹ ਫੋਟੋ ਵਿਕੀਪੀਡਿਆ ਤੋਂ ਲੀਤੀ ਗਈ ਹੈ) ਸਫੈਦ ਦਾੜ੍ਹੀ ਜਾਂ ਕੇਸ਼ਾਂ ਨੂੰ ਕਲਫ਼ ਲਾਉਣੀ ਉਦੋਂ ਧਾਰਮਿਕ ਤੌਰ ਤੇ ਗੁਨਾਹ ਸਮਝਿਆ ਜਾਂਦਾ ਸੀ। ਕੇਵਲ ਮੁਸਲਮਾਨ ਹੀ ਸਨ ਜਿਨ੍ਹਾਂ ਤੇ ਇਸ ਅਸੂਲ ਦੀ ਪਾਬੰਦੀ ਨਹੀਂ ਸੀ। ਉਹ ਆਪਣੀਆਂ ਦਾੜ੍ਹੀਆਂ ਮਹਿੰਦੀ ਜਾਂ ਗ਼ਿਜਾਬ ਲਾ ਕੇ ਰੰਗਦੇ ਸਨ। ਉਨ੍ਹਾਂ ਦਾ ਧਰਮ ਉਨ੍ਹਾਂ ਨੂੰ ਇਸ ਗੱਲ ਦੀ ਅਜਾਦੀ ਦਿੰਦਾ ਹੈ।

ਇਹ ਸੀ, ਉਸ ਸਮੇਂ ਦੇ ਸਿੱਖਾਂ ਦੀ ਰਹਿਤ ਬਹਿਤ ਤੇ ਸੁੱਚ ਸੰਜਮ ਦੀ ਝਲਕ। ਫਿਰ ਜੱਦ ਬਾਅਦ ਵਿੱਚ, ਸਿੱਖ ਰਾਜ ਗਿਰਾਵਟ ਵੱਲ ਜਾਣ ਲੱਗਾ ਤੇ ਉਦੋਂ ਆਮ ਸਿੱਖ ਵੀ ਡਿੱਗੇ। ਹੁਣ ਸਿੱਖਾਂ ਦੀ ਉਹ ਅਵਸਥਾ ਨਾ ਰਹੀ, ਜਿਸ ਤੇ ਸਿੱਖਾਂ ਨੂੰ ਮਾਣ ਸੀ।

ਮਹਾਰਾਜਾ ਰਣਜੀਤ ਸਿੰਘ ਦਾ ਰਾਜ 1790 ਤੋਂ 1839 ਤੱਕ ਰਿਹਾ। ਉਸਤੋਂ ਬਾਅਦ ਉਸ ਦੇ ਖਾਨਦਾਨ ਨੇ ਪੂਰੇ ਦਸ ਸਾਲ ਰਾਜ ਕੀਤਾ। ਆਮ ਬੁੱਧੀਜੀਵਾਂ ਨੂੰ ਉਦੋਂ ਆਸ ਸੀ ਕਿ ਮਹਾਰਾਜਾ ਸਾਹਿਬ ਇੱਕ ਸ਼ਾਹੀ ਫਰਮਾਨ ਰਾਂਹੀ ਸਿੱਖਾਂ ਦੀ ਕੋਈ ਇੱਕ ਸੰਸਥਾ ਬਣਾਉਣਗੇ ਤੇ ਸਾਰੇ ਇਤਿਹਾਸਕ ਗੁਰਦੁਆਰਿਆਂ ਦਾ ਪ੍ਰਬੰਧ ਉਸ ਸੰਸਥਾ ਦੇ ਹਵਾਲੇ ਕਰ ਦੇਣਗੇ ਪਰ ਐਸਾ ਹੋਇਆ ਨਾ। ਸਿੱਖ ਆਦਰਸ਼ਾਂ ਵਿੱਚ ਬੁੱਤ-ਪੂਜਾ ਤੇ ਸ਼ਖਸ਼ੀ-ਪੂਜਾ ਦੀ ਕੋਈ ਥਾਂ ਨਹੀਂ ਹੈ ਪਰ 'ਬਾਵੇ' (ਸੋਢੀ ਤੇ ਬੇਦੀ) ਮਹਾਰਾਜਾ ਸਾਹਿਬ ਤੇ ਹਾਵੀ ਰਹੇ।

ਉਦੋਂ ਸਿੱਖ ਆਦਰਸ਼ਾਂ ਨੂੰ ਕੋਈ ਖਾਸ ਉਚੇਚੀ ਪਰਵਰਿਸ਼ ਨਾ ਦਿੱਤੀ ਗਈ। ਜਿੰਨ੍ਹਾਂ ਸਿੱਖ ਆਦਰਸ਼ਾਂ ਦਾ ਸਦਕਾ ਸਿੱਖ ਰਾਜ ਕਾਇਮ ਹੋਇਆ ਸੀ, ਸਿੱਖ ਉਨ੍ਹਾਂ ਆਦਰਸ਼ਾਂ ਤੋਂ, ਲੀਡਰਾਂ ਦੀ ਕਮਜੋਰੀ ਕਰਕੇ ਵਾਂਝੇ ਰਹਿ ਗਏ। ਹੁਣ ਬਿਪਰ ਸੰਸਕਾਰ ਮੁੜ ਬਹਾਲ ਹੋਣ ਲੱਗ ਪਏ। ਮਹਾਰਾਜੇ ਦੇ ਰਾਜ ਵਿੱਚ ਸਿੱਖਾਂ ਲਈ ਕੋਈ ਗੈਰ ਮਾਮੂਲੀ ਗੱਲ ਅਗਰ ਹੋਈ ਸੀ ਤਾਂ ਉਹ ਇਹੋ ਸੀ ਕਿ ਬਹੁਤ ਵੱਡੀ ਮਾਤਰਾ ਵਿੱਚ ਲੋਕ ਸਿੱਖ ਸਜ ਗਏ ਸਨ। ਹਿੰਦੂ, ਮੁਸਲਮਾਨ ਤੇ ਈਸਾਈ ਸਭ ਪੱਗਾਂ ਸਜਾਉਣ ਲੱਗ ਪਏ ਸਨ, ਉਹ ਇਸ ਕਰਕੇ ਸੀ ਕਿ ਸਿੱਖ ਰਾਜ ਦਾ ਮੁੱਖੀਆ ਸਿੱਖ ਸੀ ਤੇ ਦਸਤਾਰ ਸਜਾਉਂਦਾ ਸੀ। ਪਰ ਸਿੱਖਾਂ ਦੇ ਸਾਰੇ ਧਾਰਮਿਕ ਅਸਥਾਨ ਮਹੰਤਾ ਦੇ ਕਬਜੇ ਵਿੱਚ ਰਹੇ। ਸਿੱਖੀ ਦਾ ਪ੍ਰਚਾਰ ਸਨਾਤਨ ਹਿੰਦੂ ਮਰਯਾਦਾ ਅਨੁਸਾਰ ਹੋਣ ਲੱਗ ਪਿਆ।

ਦਸ਼ਮ ਪਿਤਾ ਨੇ ਖਾਲਸਾ 1699 ਈਸਵੀ ਵਿੱਚ ਸਾਜਿਆ ਸੀ। ਸੰਨ 1699 ਈਸਵੀ ਤੋਂ ਸੰਨ 1764 ਈਸਵੀ ਤੱਕ ਦੇ ਇਤਿਹਾਸ ਦੇ ਵਰਕੇ ਫਰੋਲਦੇ ਇਹ ਪਤਾ ਲੱਗਦਾ ਹੈ ਅਤੇ 'ਫ਼ਾਰਿਸਟਰ' ਵੀ ਆਪਣੇ ਸਫ਼ਰਨਾਮੇ ਵਿੱਚ ਇਸ ਗੱਲ ਦੀ ਉਗਾਹੀ ਦਿੰਦਾ ਹੈ, ਕਿ ਖਾਲਸਾ ਦਸ਼ਮ ਪਿਤਾ ਦੇ ਹੀ ਦੱਸੇ ਰਸਤੇ ਉੱਪਰ ਚਲਦਾ ਰਿਹਾ ਸੀ। ਸਿੱਖ ਅਕਾਲ ਪੁਰਖ ਤੋਂ ਛੁੱਟ, ਕਿਸੇ ਹੋਰ ਦੇਵੀ ਦੇਵਤਿਆਂ ਜਾਂ ਪੀਰ ਪੈਗੰਬਰਾਂ ਦੀ ਹੋਂਦ ਨਹੀਂ ਸੀ ਮੰਨਦੇ। ਅਨੁਸ਼ਾਸ਼ਨ ਵਿੱਚ ਰਹਿ ਕੇ ਸਿੱਖਾਂ ਨੇ ਜੋ ਸ਼ਹੀਦੀਆਂ ਦਿੱਤੀਆਂ ਹਨ, ਉਸ ਦੀ ਮਿਸਾਲ ਦੁਨੀਆ ਵਿੱਚ ਕਿਥੇ ਵੀ ਨਹੀਂ ਮਿਲਦੀ। ਪੁਰਾਣੀ ਅੰਜੀਲ (ਓਲਡ ਟੈਸਟਾਮੈਂਟ) ਵਿੱਚ ਅੰਕਿਤ, ਯਹੂਦੀਆਂ ਦੀਆਂ ਕੁਰਬਾਨੀਆਂ ਸਿੱਖਾਂ ਦੇ ਮੁਕਾਬਲੇ ਵਿੱਚ ਕੁਝ ਵੀ ਨਹੀਂ ਹਨ। ਯੂਰਪੀਅਨ ਇਤਿਹਾਸਕਾਰ ਸਿੱਖ ਆਦਰਸ਼ਾਂ ਦੀ ਸ਼ਲਾਘਾ ਕਰਦੇ ਹੋਏ ਸਿੱਖ ਧਰਮ ਦੀ ਉੱਚਤਾ ਨੂੰ ਸਵੀਕਾਰ ਕਰਦੇ ਹਨ। ਪਰ ਸਿੱਖ ਰਾਜ ਸਮੇਂ (ਸੰਨ 1800 ਈਸਵੀ ਤੋਂ 1849 ਈਸਵੀ) ਸਿੱਖ ਰਾਜ ਦੇ ਸਰਦਾਰ ਤੇ ਕਈ ਆਗੂ ਪੱਕੇ ਗੁਰਸਿੱਖ ਨਹੀਂ ਸੀ ਰਹਿਣਾ ਚਾਹੁੰਦੇ। ਉਹ ਹਿੰਦੂ ਰੀਤਾਂ ਨੂੰ ਮੰਨਦੇ ਸਨ। ਉਹ ਛੇਤੀ ਹੀ, ਰੀਤੀ ਰਿਵਾਜਾਂ ਵਿੱਚ ਪੈ ਕੇ ਗੁਰਮਤਿ ਨੂੰ ਪਿੱਠ ਦਿਖਾਉਣ ਲੱਗ

ਪਏ। ਇਸ ਸਮੇਂ ਸਿੱਖਾਂ ਵਿੱਚ ਜੋ ਵੱਡਾ ਨੁਕਸਾਨ ਹੋਇਆ ਉਹ ਇਹ ਸੀ ਕਿ ਦਸ ਗੁਰੂਆਂ ਦੀ ਥਾਵੇਂ ਕੁਝ ਲੋਕ ਆਪਣੇ ਆਪ ਨੂੰ ਗੁਰੂ ਕਹਾਉਣ ਲੱਗ ਪਏ। ਅਜਿਹੀਆਂ ਗੁਰੂ ਗੱਦੀਆਂ ਗਿਣਤੀ ਵਿੱਚ ਪੰਜ ਸਨ (1) ਕਰਤਾਰਪੁਰ ਸੋਢੀਆਂ ਦੀ ਗੱਦੀ (2) ਗੱਦੀ ਬਾਬਾ ਸਾਹਿਬ ਸਿੰਘ ਬੇਦੀ (3) ਆਨੰਦਪੁਰ ਸਾਹਿਬ ਦੇ ਸੋਢੀ (4) ਗੱਦੀ ਗੁਰੂ ਹਰ ਸਹਾਏ ਅਤੇ (5) ਸਭ ਤੋਂ ਵੱਡੀ ਗੱਦੀ ਬਾਬਾ ਬੀਰ ਸਿੰਘ ਨੌਰੰਗਾਬਾਦ ਦੀ ਸੀ। ਆਮ ਤੌਰ ਤੇ ਇਹ ਲੋਕ ਬਾਵੇ ਕਰਕੇ ਮਸ਼ਹੂਰ ਸਨ। ਪਹਿਲੇ ਚਾਰ ਤਾਂ ਗੁਰੂ ਅੰਸ਼ ਹੀ ਆਪਣੇ ਆਪ ਨੂੰ ਕਹਾਉਂਦੇ ਸਨ। ਬਹੁਤੇ ਲੋਕ ਉਨ੍ਹਾਂ ਅੱਗੇ ਝੁੱਕਦੇ ਸਨ। ਖਾਸ ਕਰਕੇ ਸਿੱਖ ਰਈਸ ਜਾਂ ਸਰਦਾਰ ਤਾਂ ਉਨ੍ਹਾਂ ਦੇ ਅਨਿਨ ਸੇਵਕ ਹੀ ਸਨ। ਹੌਲੀ-ਹੌਲੀ ਇਹ ਗੱਦੀਆਂ ਵਾਲੇ, ਕੌਮ ਨੂੰ ਵੱਖ-ਵੱਖ ਸੰਪਰਦਾਵਾਂ ਵਿੱਚ ਵਟਾਣ ਲੱਗ ਪਏ। ਖਾਲਸਾ ਪੰਥ ਦੇ ਵਧ ਰਹੇ ਰਾਜ-ਭਾਗ ਨੂੰ ਤੱਕ ਕੇ ਹੋਰ ਅਜਿਹੇ ਲੋਕ ,ਜੋ ਆਪਣੇ ਪੈਰ ਪੁਜਾਉਣਾ ਚਾਹੁੰਦੇ ਸਨ, ਇਧਰ ਨੂੰ ਝੁੱਕੇ ਤੇ ਸਿੱਖਾਂ ਦਾ ਭੇਸ ਧਾਰ ਕੇ ਖਾਲਸਾ ਪੰਥ ਵਿੱਚ ਦਾਖਲ ਹੋ ਗਏ। ਐਸੇ ਲੋਕਾਂ ਨੇ, ਜੋ ਨਿਰੋਲ ਮਾਨ ਪ੍ਰਤਿਸ਼ਠਾ ਦੇ ਚਾਹਵਾਨ ਸਨ, ਉਹ ਛੇਤੀ ਹੀ ਸਿੱਖ ਪੰਥ ਦੀ ਅਸਲੀਅਤ ਬਦਲ ਦਿੱਤੀ। ਸਭ ਤੋਂ ਪਹਿਲਾਂ ਉਨ੍ਹਾਂ ਨੇ ਅਕਾਲ ਤਖਤ ਅਤੇ ਦਰਬਾਰ ਸਾਹਿਬ ਦੀ ਗੁਰਮਤਿ ਭਿੰਨੀ ਮਰਯਾਦਾ ਨੂੰ ਤੋੜਿਆ। ਫੇਰ ਹੋਰ ਤਖਤਾਂ ਤੇ ਗੁਰੂਦੁਆਰਿਆਂ ਦੀ ਰਹਿ ਰੀਤ ਮਨਮਤ ਦੇ ਸੰਚੇ ਵਿੱਚ ਢਾਲੀ ਗਈ। ਗੁਰਮਤਿ ਤੋਂ ਵਿਰੁੱਧ, ਅਨੇਕਾਂ ਦੇਵੀ ਦੇਵਤਿਆਂ ਦੇ ਬੁੱਤ ਦਰਬਾਰ ਸਾਹਿਬ ਦੀ ਪਰਿਕਰਮਾ ਵਿੱਚ ਰੱਖੇ ਗਏ। ਇਸ ਮਨਮਤ ਦੇ ਪ੍ਰਚਾਰ ਦਾ ਦੌਰ 1780 ਈਸਵੀ ਤੋਂ 1880-1885 ਈਸਵੀ ਤੱਕ ਖੂਬ ਜ਼ੋਰ ਨਾਲ ਚੱਲਦਾ ਰਿਹਾ। ਪਰ ਫਿਰ ਹੌਲੀ ਹੌਲੀ ਸਿੱਖਾਂ ਵਿੱਚ ਵੀ ਜਾਗ੍ਰਿਤੀ ਆਈ। 1873 ਈਸਵੀ ਵਿੱਚ ਅੰਮ੍ਰਿਤਸਰ ਵਿੱਚ ਪਹਿਲੀ ਸਿੰਘ ਸਭਾ ਸਥਾਪਿਤ ਕੀਤੀ ਗਈ, ਪਰ ਉਸ ਦੇ ਕਰਤਿਆਂ ਧਰਤਿਆਂ ਵਿੱਚ ਵੀ ਪੁਰਾਣਿਕ ਖਿਆਲਾਂ ਦੀ ਬਹੁਲਤਾ ਸੀ, ਇਸ ਦਾ ਅੰਤਮ ਨਤੀਜਾ ਇਹ ਨਿਕਲਿਆ ਕਿ ਸਿੱਖ ਹੌਲੀ ਹੌਲੀ ਵੱਖ ਵੱਖ ਸੰਪਰਦਾਵਾਂ ਦੇ ਰੂਪ ਵਿੱਚ ਵੰਡੀਣ ਲੱਗ ਪਏ। ਸ਼ਮਸ਼ੇਰ ਸਿੰਘ ਅਸ਼ੋਕ ਅਨੁਸਾਰ "ਅੰਤ ਵਿੱਚ ਸਿੱਖਾਂ ਦੇ ਉਹੋ ਹਾਲ ਹੋਇਆ ਜੋ ਮਹਾਤਮਾ ਬੁੱਧ ਤੋਂ ਪਿਛੋਂ ਬੁੱਧਮਤ ਦਾ - ਹੀਨ ਯਾਨ ਅਤੇ ਮਹਾਯਾਨ ਫਿਰਕੇ ਬਨਣ ਉੱਤੇ ਹੋਇਆ ਸੀ।" ਗੁਰੂ ਪੰਥ ਵੀ ਇਸ ਫਿਰਕੇ ਬੰਦੀ ਤੋਂ ਬੱਚ ਨਾ ਸਕਿਆ।

ਸੰਨ 1873 ਈਸਵੀ ਤੋਂ ਸੰਨ 1885 ਈਸਵੀ ਵਿੱਚ ਸਿੱਖਾਂ ਨੂੰ ਇੱਕ ਮਾਯਾ ਨਾਜ਼ ਹਸਤੀ ਪ੍ਰੋ: ਗੁਰਮੁੱਖ ਸਿੰਘ ਦੇ ਰੂਪ ਵਿੱਚ ਮਿਲੀ ਜਿਸ ਦੀ ਇਹ ਪਰਬਲ ਕੋਸ਼ਿਸ਼ ਸੀ ਕਿ ਮਨਮਤਿ ਅਤੇ ਅਨੁਮਤ ਵਿੱਚ ਘੁੱਲ ਮਿਲ ਰਹੇ ਸਿੱਖਾਂ ਨੂੰ ਇਸ ਪਾਸਿਓਂ ਰੋਕ ਕੇ, ਪੱਕੇ ਸਿੱਖ ਬਣਾਇਆ ਜਾਵੇ, ਪਰ ਬਾਬਾ ਖੇਮ ਸਿੰਘ ਬੇਦੀ ਜੋ ਉਸ ਵਕਤ ਅਕਲਾ ਤਖ਼ਤ ਦੇ ਜੱਥੇਦਾਰ ਸਨ ਅਤੇ ਬਾਬਾ ਸਾਹਿਬ ਸਿੰਘ ਬੇਦੀ ਦੇ ਪੋਤਰੇ ਸਨ, ਆਪ ਪ੍ਰੋ. ਗੁਰਮੁੱਖ ਸਿੰਘ ਦੇ ਅਗਾਂਹ ਵਧੂ ਖਿਆਲਾਂ ਨਾਲ ਸਹਿਮਤ ਨਹੀਂ ਸਨ। ਸੋਚਿਆ ਜਾਵੇ ਤਾਂ ਸਹਿਮਤ ਹੁੰਦੇ ਵੀ ਕਿਉਂ? ਸਾਰੇ ਬਾਵੇ ਉਦੋਂ ਆਪਣੀ ਸਿੱਖੀ ਸੇਵਿਕ ਵਧਾ ਰਹੇ ਸਨ। ਲੋਕਾਂ ਵਿੱਚ ਵਹਿਮ ਤੇ ਭਰਮਾਂ ਨੂੰ ਮੰਨਣ ਦੀ ਰੁੱਚੀ ਪੈਦਾ ਕਰ ਰਹੇ ਸਨ। ਮਸਲਾ ਉਨ੍ਹਾਂ ਦੀ ਰੋਜੀ ਰੋਟੀ ਦਾ ਸੀ। ਜੇ ਲੋਕ ਜਾਗ੍ਰਿਤ ਹੋ ਗਏ ਤਾਂ ਬਾਵਿਆਂ ਦੀ ਸਿੱਖੀ ਸੇਵਕੀ ਕਾਰਨ ਜੋ ਭੇਟਾ ਆਉਂਦੀ ਸੀ, ਉਹ ਆਉਣੀ ਬੰਦ ਹੋ ਜਾਵੇਗੀ। ਇਸ ਲਈ ਇਹ ਸਨਾਤਨੀ ਬਾਵੇ ਸੋਚਦੇ ਸਨ ਕਿ ਪ੍ਰੋ. ਗੁਰਮੁੱਖ ਸਿੰਘ ਉਨ੍ਹਾਂ ਦੀ ਥਾਲੀ ਵਿੱਚ ਛੇਕ ਕਰ ਰਿਹਾ ਹੈ। ਅਜਿਹੀ ਹਾਲਤ ਵਿੱਚ ਇਨ੍ਹਾਂ ਸਭ ਨੇ ਇਹ ਸਲਾਹ ਕੀਤੀ ਕਿ ਪ੍ਰੋ. ਗੁਰਮੁੱਖ ਸਿੰਘ ਨੂੰ ਪੰਥ ਵਿੱਚੋਂ ਛੇਕ ਦਿੱਤਾ ਜਾਵੇ। ਇਹ ਕੋਈ ਵੱਡਾ ਮੁਸ਼ਕਲ ਕੰਮ ਨਹੀਂ ਸੀ। ਬਾਬਾ ਖੇਮ ਸਿੰਘ ਬੇਦੀ ਉਦੋਂ ਅਕਾਲ ਤਖਤ ਦੇ ਜੱਥੇਦਰ ਸਨ। ਫਰੀਦਕੋਟ ਦੇ ਮਹਾਰਾਜੇ ਨਾਲ ਗੰਡ ਟੁੱਪ ਕਰਕੇ ਤੇ ਆਪਣੇ ਪਿੱਠੂਆਂ ਰਾਹੀਂ ਉਨ੍ਹਾਂ ਇੱਕ ਮਤਾ ਪਾਸ ਕੀਤਾ ਕਿ ਪ੍ਰੋ. ਗੁਰਮੁੱਖ ਸਿੰਘ ਪੰਥ ਵਿਰੋਧੀ ਗੱਲਾਂ ਕਰਦਾ ਹੈ ਇਸ ਲਈ ਇਸ ਨੂੰ ਪੰਥ ਤੋਂ ਛੇਕਿਆ ਜਾਂਦਾ ਹੈ। ਅਕਾਲ ਤਖਤ ਉੱਪਰ ਹੋਈ ਮੀਟਿੰਗ ਵਿੱਚ 15 ਸਿੰਘਾਂ ਨੇ ਜੋ ਬੇਦੀ ਧੜੇ ਦੇ ਸਨ ਉਨ੍ਹਾਂ ਨੇ ਇਸ ਮਤੇ ਦੇ ਹੱਕ ਵਿੱਚ ਦਸਤਖਤ ਕਰ ਦਿੱਤੇ, ਪਰ ਉੱਚੇ ਇਖਲਾਕ ਦੇ ਮਾਲਕ ਤੇ ਦੂਰ ਦਰਿਸ਼ਟੀ ਵਾਲੇ ਪੰਥ ਸੇਵਕ ਭਾਈ ਭਗਤ ਸਿੰਘ ਤੇ ਭਾਈ ਹੀਰਾ ਸਿੰਘ ਜੋ ਦਰਬਾਰ ਸਾਹਿਬ

ਅੰਮ੍ਰਿਤਸਰ ਦੇ ਗ੍ਰੰਥੀ ਸਨ ਉਨ੍ਹਾਂ ਮਤੇ ਉੱਪਰ ਦਸਤਖਤ ਨਾ ਕੀਤੇ ਸਗੋਂ ਇਸ ਦੀ ਵਿਰੋਧਤਾ ਕੀਤੀ। ਭਾਈ ਭਗਤ ਸਿੰਘ ਨੇ ਹਾਜਰ ਸੱਦਸਿਆਂ ਨੂੰ ਤਾੜਨਾ ਕੀਤੀ। ਉਸ ਨੇ ਕਿਹਾ ਕਿ ''ਸਿੱਖੀ ਬਹੁਤ ਬਾਰੀਕ ਹੈ। ਕੌਮ ਦੀ ਤਰੱਕੀ ਲਈ ਸਿੰਘਾਂ ਨੇ ਬੜੀਆਂ ਸ਼ਹੀਦੀਆਂ ਦਿੱਤੀਆਂ ਤਾਂ ਹੀ ਅਸੀਂ ਮੁਗਲਾਂ ਦੇ ਜ਼ੁਲਮਾਂ ਤੋਂ ਨਿਜਾਤ ਪਾ ਸਕੇ ਹਾਂ।"

ਭਾਈ ਭਗਤ ਸਿੰਘ ਦੇ ਵਿਚਾਰ ਸਭ ਹਾਜਰ ਸੱਦਸਿਆਂ ਨੇ ਧਿਆਨ ਪੂਰਵਕ ਸੁਣੇ। ਬਾਬਾ ਖੇਮ ਸਿੰਘ ਬੇਦੀ ਵੀ ਚਾਹੁੰਦੇ ਸਨ ਕਿ ਸਿੱਖ ਤਰੱਕੀ ਕਰਨ ਉਨ੍ਹਾਂ ਖੁਦ ਕਈ ਸਕੂਲ ਤੇ ਪਾਠਸ਼ਾਲਾ ਚਲਾਈਆਂ ਹੋਈਆਂ ਸਨ ਪਰ ਪੁਰਾਤਨਤਾ ਵਿੱਚੋਂ ਬਾਹਰ ਨਹੀਂ ਸਨ ਆਉਣਾ ਚਾਹੁੰਦੇ। ਬਾਬਾ ਖੇਮ ਸਿੰਘ ਬੇਦੀ ਦੇ ਨਾਲ ਕਈ ਹੋਰ ਪੁਜਾਰੀ ਤੇ ਧਰਮਸ਼ਾਲੀਏ ਭਾਈ, ਜਿਨ੍ਹਾਂ ਦੇ ਹੱਥਾਂ ਵਿੱਚ ਗੁਰਦੁਆਰਿਆਂ ਦੀਆਂ ਜਾਇਦਾਦਾਂ ਸਨ, ਪ੍ਰੋ. ਗੁਰਮੁੱਖ ਸਿੰਘ ਦੇ ਸੁਧਾਰਕ ਕੰਮ ਦੇ ਬੁਨਿਆਦੀ ਤੌਰ ਤੇ ਵਿਰੋਧੀ ਸਨ। ਉਨ੍ਹਾਂ ਨੂੰ ਡਰ ਸੀ ਕਿ ਕਿਤੇ ਇਸ ਸੁਧਾਰ ਵਿੱਚ ਉਨ੍ਹਾਂ ਦੀਆਂ ਜਾਇਦਾਦਾਂ ਹੀ ਨਾ ਖੁਸ ਜਾਣ। ਇਸ ਲਈ ਉਹ ਭਾਈ ਸਾਹਿਬ ਦੇ ਪ੍ਰਚਾਰ ਨੂੰ ਕੌੜੀ ਅੱਖ ਨਾਲ ਦੇਖਦੇ ਸਨ।

ਇਸ ਲਈ ਸਭ ਪੁਜਾਰੀ ਤੇ ਬਾਬਿਆਂ, ਨੇ ਹੁਕਮਨਾਮਾ ਜਾਰੀ ਕਰ ਹੀ ਦਿੱਤਾ ਅਤੇ ਭਾਈ ਸਾਹਿਬ ਨੂੰ ਪੰਥ ਵਿੱਚੋਂ ਛੇਕ ਦਿੱਤਾ। ਉਸ ਹੁਕਮ ਨਾਮੇ ਦੀ ਹੂ-ਬ-ਹੂ ਨਕਲ ਪਾਠਕਾਂ ਅੱਗੇ ਪੇਸ਼ ਕੀਤੀ ਜਾ ਰਹੀ ਹੈ। ਜਿਸ ਦੁਆਰਾ ਸਨਾਤਨੀ ਸਿੱਖਾਂ ਨੇ (ਜੋ ਮੂਰਤੀ ਪੂਜ ਸਨ) ਇੱਕ ਪੈਗੰਬਰੀ ਜਲਾਲ ਵਾਲੇ ਗੁਰੂ ਸਿੱਖ ਨੂੰ ਉਸ ਦੇ ਆਪਣੇ ਪੰਥ ਤੋਂ ਕੱਢ ਹੀ ਦਿੱਤਾ।

**ੴ ਸਤਿਗੁਰ ਪ੍ਰਸਾਦਿ।।**
**ਸ੍ਰੀ ਅਕਾਲ ਸਹਾਏ**
**ਤਖ਼ਤ ਅਕਾਲ ਬੁੰਗਾ**
**ਸਾਹਿਬ ਜੀਅਕਾਲ ਸਹਾਏ**
**ਸ੍ਰੀ ਦਰਬਾਰ ਸਾਹਿਬ**

*ਹਮ ਜੁਮਲੇ ਸਿੰਘਾਨ ਪੁਜਾਰੀਆਨ ਤਖ਼ਤ ਸ੍ਰੀ ਅਕਾਲ ਬੁੰਗਾ ਜੀ ਸਾਹਿਬ ਵ ਸ੍ਰੀ ਦਰਬਾਰ ਸਾਹਿਬ ਵ ਬਾਬਾ ਅਟੱਲ ਰਾਇ ਸਾਹਿਬ ਜੀ ਵ ਠੰਡਾ ਬੁੰਗਾ ਸਾਹਿਬ ਵ ਬੁੰਗਾ ਸਾਹਿਬ ਜੀ ਨੇ ਮੁਲਾਹਜ਼ੇ ਕਾਹਰਵਾਈ ਗੁਰਮੁਖ ਸਿੰਘ ਸਕਤ੍ਰਿ ਕਾ ਕੀਆ, ਮਾਲੂਮ ਹੂਆ ਕਿ ਇਸ ਸ਼ਖਸ ਨੇ ਚੰਦ ਜਗਾ ਬਰਖਿਲਾਫ਼ ਗੁਰ ਇਸ਼ਟ ਕੇ ਤੌਹੀਨ ਸ੍ਰੀ ਗੁਰੂ ਗ੍ਰੰਥ ਸਾਹਿਬ ਵ ਗੁਰ ਅੰਸ ਵ ਗੁਰ ਬਾਨੀ ਕੇ ਤਹਰੀਰ ਵ ਤਕਰੀਰ ਕੀਆ ਹੈ ਜਿਸ ਸੇ ਸਾਬਤ ਹੋਤਾ ਹੈ ਕਿ ਉਸ ਕਾ ਇਤਕਾਦ ਸਿੱਖੀ ਧਰਮ ਸੇ ਬਿਲਕੁਲ ਬਰਖ਼ਿਲਾਫ ਹੈ, ਇਸ ਵਾਸਤੇ ਹਮ ਤਮਾਮ ਪੁਜਾਰੀਆਨ ਵ ਗ੍ਰੰਥੀਆਨ ਵ ਨੰਬਰਦਾਰਾਨ ਸ੍ਰੀ ਗੁਰਦੁਆਰੇ ਹਾਇ ਮਮਦੂਹ ਤਹਿਰੀਰ ਕਰਤੇ ਹੈਂ ਕਿ ਗੁਰਮੁਖ ਸਿੰਘ ਮਜ਼ਕੂਰ ਪੰਥ ਖਾਲਸਾ ਸੇ ਅਲਹਿਦਾ ਕੀਆ ਗਿਆ ਹੈ, ਗੁਰਦੁਆਰੇ ਹਾਇ ਮੌਸੂਫ ਮੇਂ ਉਸ ਕੀ ਅਰਦਾਸ ਨਾ ਹੋਗੀ ਵ ਬਰਤਾਉ ਨਾ ਹੋਗਾ। ਤਮਾਮ ਸਿੰਘਾਨ ਕੋ ਵਾਜ਼ਿਆ ਰਹੇ ਕਿ ਕੋਈ ਸ਼ਖਸ ਉਸ ਕਾ ਪੈਰੋਕਾਰ ਨਾ ਹੋ। ਜੋ ਸ਼ਖਸ ਉਸ ਕੀ ਪੈਰਵੀ ਕਰੇਗਾ, ਵੁਹ ਭੀ ਬੇਮੁਖ ਔਰ ਲਾਇਕ ਤਨਖ਼ਾਹ ਪੰਥ ਕੇ ਸਮਝਾ ਜਾਵੇਗਾ ਔਰ ਵੈਸਾ ਹੀ ਸਲੂਕ ਉਸ ਕੇ ਸਾਥ ਭੀ ਕੀਆ ਜਾਵੇਗਾ। ਫ਼ਕਤ। ਬਤਾਰੀਖ਼ ਸੱਤਵੀਂ ਮਾਹ ਚੇਤ ਸੰਮਤ ੪੧੮ ਗੁਰ ਨਾਨਕ ਸ਼ਾਹੀ ਮੁਤਾਬਿਕ ੧੮ ਮਾਰਚ ੧੮੮੭ ਈਸਵੀ।*

ਅਕਾਲ ਤਖ਼ਤ ਦੇ ਇਸ ਹੁਕਮਨਾਮੇ ਕਾਰਨ, ਕੁਝ ਚਿਰ ਲਈ ਗੁਰਮੁੱਖ ਸਿੰਘ ਜੀ ਨਿਰਾਸਤਾ ਵਿੱਚ ਰਹੇ ਪਰ ਮੁੜ ਛੇਤੀ ਹੀ ਪੰਥ ਦੀ ਸੇਵਾ ਵਿੱਚ ਹਾਜਰ ਹੋ ਗਏ। ਉਨ੍ਹਾਂ ਦੀ ਘਾਲਣਾ ਸਦਕਾ ਹੀ ਸੰਨ 1893 ਵਿੱਚ ਖਾਲਸਾ ਕਾਲਜ ਸਕੂਲ ਹੋਂਦ ਵਿੱਚ ਆਇਆ ਸੀ, ਜੋ ਉੱਨਤੀ ਕਰਕੇ ਬਾਅਦ ਵਿੱਚ ਅਦੁੱਤੀ ਵਿਦਿਅਕ ਸੰਸਥਾ ਬਣ ਗਈ। ਇਸ ਕਦਾਵਰ ਸੰਸਥਾ ਉੱਪਰ ਅੱਜ ਪੂਰੀ ਕੌਮ ਨੂੰ ਮਾਣ ਹੈ। ਵਕਤ ਗੁਜ਼ਰਦਾ ਗਿਆ ਪ੍ਰੋ. ਗੁਰਮੁੱਖ ਸਿੰਘ ਨੇ ਸਿੱਖਾਂ ਅੰਦਰ ਜਾਗ੍ਰਿਤੀ ਪੈਦਾ ਕਰਨ ਲਈ ਸਿੱਖ ਧਰਮ ਅਤੇ ਸਿੱਖ ਇਤਿਹਾਸ ਸੰਬੰਧੀ ਪੁਸਤਕਾਂ ਲਿਖਵਾ ਕੇ ਪ੍ਰਕਾਸ਼ਤ ਕਰਵਾਉਣੀਆਂ ਸ਼ੁਰੂ ਕੀਤੀਆਂ ਪੰਜਾਬੀ ਭਾਸ਼ਾ ਵਿੱਚ ਸਮਾਚਾਰ ਪੱਤਰ ਤੇ ਪਤ੍ਰਿਕਾਵਾਂ ਜਾਰੀ ਕਰਵਾਈਆਂ। ਇਸ ਕੰਮ ਵਿੱਚ ਭਾਈ ਦਿੱਤ ਸਿੰਘ ਤੇ ਭਾਈ ਜਵਾਹਿਰ ਸਿੰਘ ਕਪੂਰ ਉਨ੍ਹਾਂ ਦੇ ਵੱਡੇ ਸਹਾਇਕ ਰਹੇ। ਅੰਗਰੇਜੀ ਸਰਕਾਰ ਨੇ ਵੀ ਆਪ ਦਾ ਸਾਥ ਦਿੱਤਾ

ਤੇ ਇਸ ਤਰ੍ਹਾਂ ਨਾਲ ਸਿੱਖਾਂ ਨੂੰ ਆਪਣੀ ਇਕ ਖਾਸ ਤੇ ਅਲੱਗ ਪਹਿਚਾਣ ਮਿਲ ਗਈ। ਹੁਣ ਸਿੱਖ ਆਪਣੇ ਆਪ ਨੂੰ ਹਿੰਦੂਆਂ ਤੋਂ ਵੱਖ ਕੌਮ ਤਸਵਰ ਕਰਨ ਲੱਗ ਪਏ।

ਪਰ ਪੰਥ ਤੋਂ ਖਾਰਜ ਕੀਤੇ ਪ੍ਰੋ: ਗੁਰਮੱਖ ਸਿੰਘ ਨੂੰ ਮੁੜ ਪੰਥ ਵਿੱਚ ਸ਼ਾਮਲ ਕਰਨ ਲਈ ਸਿੱਖ ਜਗਤ ਇਨ੍ਹਾਂ ਅਵੇਸਲਾ ਰਿਹਾ, ਕਿ ਸੰਨ 1887 ਤੋਂ ਬਾਅਦ ਸੰਨ 1995 ਈਸਵੀ ਤੱਕ ਭਾਵ 108 ਸਾਲ, ਇਸ ਵਿਸ਼ੇ ਨੂੰ ਕਿਸੇ ਨੇ ਵੀ ਨਾ ਘੋਖਿਆ, ਕਿ ਅਸੀਂ ਆਪਣੀ ਕੌਮ ਦੀ ਸਭ ਤੋਂ ਮਹਾਨ ਹਸਤੀ ਨੂੰ ਮੁੜ ਪੰਥ ਵਿੱਚ ਸ਼ਾਮਲ ਕਰ ਲਈਏ। ਪ੍ਰੋ. ਗੁਰਮੁੱਖ ਸਿੰਘ ਜੀ ਦਾ ਦੇਹਾਂਤ 24 ਨਵੰਬਰ 1848 ਵਿੱਚ ਸਿੱਖ ਪੰਥ ਦੀ ਸੇਵਾ ਕਰਦੇ, ਦਿਲ ਦਾ ਦੌਰਾ ਪੈਣ ਕਾਰਨ ਕੰਡੇ ਘਾਟ ਵਿੱਚ ਹੋ ਗਿਆ।

1995 ਈਸਵੀ ਵਿੱਚ "ਵਰਲਡ ਸਿੱਖ ਕਾਨਫਰੰਸ" ਹੋਈ ਸੀ, ਤੇ ਉਦੋਂ ਹੀ ਪ੍ਰੋ: ਗੁਰਮੁੱਖ ਸਿੰਘ ਨੂੰ 108 ਸਾਲਾਂ ਬਾਅਦ ਮਰਨੋ-ਪ੍ਰਾਂਤ ਪੰਥ ਵਿੱਚ ਵਾਪਸ ਸ਼ਾਮਲ ਕੀਤਾ ਗਿਆ। ਪਰ ਅੱਜ ਤੱਕ ਸਿੱਖ ਕੌਮ ਨੂੰ ਇਹ ਨਹੀਂ ਦੱਸਿਆ ਗਿਆ ਕਿ ਉਹ ਸਿੱਖ ਦਰਦੀ ਕੌਣ ਸਨ ਜਿਨ੍ਹਾਂ ਨੇ ਸੰਨ 1995 ਵਿੱਚ ਅਕਾਲ ਤਖ਼ਤ ਦੇ ਜੱਥੇਦਾਰ ਨੂੰ ਇਸ ਸ਼ੁਭ ਕੰਮ ਕਰਨ ਲਈ ਪ੍ਰੇਰਿਆ ਸੀ। ਆਸ਼ਾ ਹੈ ਕਿ ਅਕਾਲ ਤਖ਼ਤ ਵੱਲੋਂ ਇਸ ਬਾਰੇ ਸਿੱਖ ਕੌਮ ਨੂੰ ਜਾਣਕਾਰੀ ਦਿੱਤੀ ਜਾਵੇਗੀ ਤਾਂ ਜੋ ਉਸ ਪੰਥ-ਦਰਦੇ ਦਾ ਅਭੀਨੰਦਨ ਕੀਤਾ ਜਾ ਸਕੇ।

ਇਸ ਲੇਖ ਦੇ ਅੰਤ ਵਿੱਚ ਸਿੱਖ ਪ੍ਰਚਾਰਕਾਂ ਅੱਗੇ ਬੇਨਤੀ ਹੈ ਕਿ ਸਾਡੀ ਕੌਮ ਦਾ ਇਤਿਹਾਸ ਜੰਗਾਂ ਤੇ ਸਹਾਦਤਾਂ ਨਾਲ ਭਰਿਆ ਇੱਕ ਅਮੀਰ ਇਤਿਹਾਸ ਹੈ। ਸਾਡੇ ਬਜੁਰਗਾਂ ਨੇ ਕੁਰਬਾਨੀਆਂ ਦੇ ਕੇ ਸਿੱਖੀ ਸਿਦਕ ਦੀ ਜੋਤ ਜਗਾਈ ਰੱਖੀ ਹੈ। ਇਸ ਸਿਦਕੀ ਦੀਵੇ ਵਿੱਚ ਸਿਦਕੀ ਤੇਲ ਦੀ ਘਾਟ ਨਾ ਹੋਣ ਦਿਉ। ਹੁਣ ਸਿੱਖ ਚੇਤਨਾ ਜਗਾਈ ਰੱਖਣ ਦੀ ਜਿੰਮੇਵਾਰੀ ਤੁਸਾਂ ਨਿਭਾਉਣੀ ਹੈ, ਤਾਂ ਜੋ ਸਿੱਖ ਕੌਮ ਉੱਨਤੀ ਕਰੇ, ਜਿਵੇਂ ਪ੍ਰੋ: ਗੁਰਮੁੱਖ ਸਿੰਘ ਨੇ ਆਪਣੇ ਕਿਆਸਾਂ ਵਿੱਚ ਲਿਆਂਦੀ ਸੀ।

ਸਾਡੀ ਮੰਜਿਲ ਅੱਜ ਵੀ ਸਿੱਖ ਆਦਰਸ਼ ਹਨ, ਜੋ ਨਾ ਸਿਰਫ ਸਿੱਖ ਕੌਮ ਦਾ ਬਲਕਿ ਪੂਰੇ ਭਾਰਤੀਆਂ ਦਾ ਮਾਰਗ ਦਰਸ਼ਨ ਕਰ ਸਕਦੇ ਹਨ।

----0----

## My Feeling for the work done by Gyani Dit Singh Ji

DEAR NASIB SINGH VEERJI:

WJKK

WJKF

I want to share my views about the work done by Gyani Dit Singhji.

I feel that the work that he has done for the betterment and progress of our community is akin to walking on a bed of thorns. I really got goosebumps after reading about him and his work in Dit Singh Patrika.

I, also, feel that the people who are taking his work forward are equally bold and they are also doing a great service by sharing his work with us Sikhs.

I bow my head to all such people and ask Waheguru to keep them in good spirits always.

*NANAK NAAM CHARDI KALA*
*TERE BHANE SARBAT DA BHALA.*

**REGARDS,**

SATNAM KAUR,
GURBANI CLASS
MUMBAI

----0----

# ਗੁਣ ਕਹਿ ਗੁਣੀ ਸਮਾਵਣਿਆ

*ਹਰੀ ਸਿੰਘ ਕੁਵੈਤ ਵਾਲੇ*
*98140-07847*

ਜੇਕਰ ਅਸੀਂ ਪ੍ਰਮਾਤਮਾ ਮਿਲਾਪ ਚਾਹੁੰਦੇ ਹਾਂ ਤਾਂ ਉਸ ਦੇ ਗੁਣਾਂ ਨੂੰ ਹੀ ਆਪਣੀ ਸਾਧਨਾ ਬਣਾਉਂਣਾ ਹੋਵੇਗਾ। ਸਾਨੂੰ ਆਪ ਹੀ ਛੋਟੇ ਰੂਪ ਵਿੱਚ ਪ੍ਰਮਾਤਮਾ ਹੋਣ ਦਾ ਯਤਨ ਕਰਨਾ ਹੋਵੇਗਾ। ਜਦ ਅਸੀਂ ਖੁੱਦ ਨੂੰ ਖੁੱਦ ਨਾਲ ਹੀ ਸਮਝਣ ਦਾ ਯਤਨ ਕਰਾਂਗੇ ਤਾਂ ਫਿਰ ਇਹ ਜਾਨਣ ਵਿੱਚ ਦੇਰ ਨਹੀਂ ਲੱਗੇਗੀ ਕਿ ਅਸੀਂ ਆਪ ਹੀ ਖੁੱਦ, ਖੁੱਦਾ ਹਾਂ, ਅਸੀਂ ਪ੍ਰਮਾਤਮਾ ਦੀ ਅੰਸ਼ ਹਾਂ। ਗੁਣਾਂ ਨੂੰ ਧਾਰਨ ਕੀਤੇ ਬਿਨਾਂ, ਦਾਤੇ ਨਾਲ ਮਿਲਾਪ ਨਹੀਂ ਹੋ ਸਕਦਾ। ਜਿਵੇਂ ਜਿਵੇਂ ਅਸੀਂ ਪ੍ਰਮਾਤਮਾ ਦੇ ਗੁਣ ਧਾਰਨ ਕਰਦੇ ਜਾਵਾਂਗੇ ਤਿਵੇਂ ਤਿਵੇਂ ਅਸੀਂ ਉਸ ਦੇ ਨੇੜੇ ਹੁੰਦੇ ਜਾਵਾਂਗੇ ਤੇ ਇੱਕ ਦਿਨ ਪ੍ਰਮਾਤਮਾ ਨਾਲ ਸੰਬੰਧ ਜੁੜ ਜਾਵੇਗਾ। ਜਿਵੇਂ ਪੈਰਾਂ ਬਿਨਾਂ ਸਰੀਰ ਤੁਰ ਨਹੀਂ ਸਕਦਾ ਤਿਵੇਂ ਪ੍ਰਮਾਤਮਾ ਮਿਲਾਪ ਦੀ ਸਾਰੀ ਹੋਂਦ ਗੁਣਾਂ ਤੇ ਨਿਰਭਰ ਹੈ। ਇਸ ਬਾਰੇ ਗੁਰਬਾਣੀ ਸਾਨੂੰ ਸਿੱਖਿਆ ਦਿੰਦੀ ਹੈ:-

**ਗੁਰ ਤੇ ਸਾਤਿ ਭਗਤਿ ਕਰੇ ਦਿਨੁ ਰਾਤੀ**
**ਗੁਣ ਕਹਿ ਗੁਣੀ ਸਮਾਵਣਿਆ॥** *(ਅੰਗ ੧੧੭)*

ਗੁਰੂ ਪਾਸੋਂ ਆਤਮਿਕ ਸ਼ਾਂਤੀ ਮਿਲਦੀ ਹੈ। ਜਿਹੜਾ ਮਨੁੱਖ ਦਿਨ ਰਾਤ ਪਰਮਾਤਮਾ ਦੀ ਭਗਤੀ ਕਰਦਾ ਹੈ ਤੇ ਪ੍ਰੇਮ ਨਾਲ ਉਸ ਦੇ ਗੁਣ ਉਚਾਰਨ ਕਰਦਾ ਰਹਿੰਦਾ ਹੈ ਤਾਂ ਉਸ ਦੇ ਦਰਬਾਰ ਨਾਲ ਸੰਬੰਧ ਜੁੜ ਜਾਂਦਾ ਹੈ:-

**ਨਾਨਕੁ ਆਖੈ ਏਹੁ ਬੀਚਾਰੁ॥ ਸਿਫਤੀ ਗੰਢੁ ਪਵੈ ਦਰਬਾਰਿ॥੨॥** *(ਅੰਗ ੧੪੩)*

ਸਾਨੂੰ ਸਦਾ ਦਿਨ ਪ੍ਰਤੀ ਦਿਨ ਅਵਗੁਣਾਂ ਨੂੰ ਤਿਆਗਦੇ ਤੇ ਗੁਣਾਂ ਨੂੰ ਗ੍ਰਹਿਣ ਕਰਨ ਦਾ ਯਤਨ ਕਰਦੇ ਰਹਿਣਾ ਚਾਹੀਦਾ ਹੈ। ਜੇਕਰ ਸਦਾ ਅਵਗੁਣ ਹੀ ਕਰਦੇ ਰਹੇ ਤਾਂ ਅੰਤ ਇੱਕ ਦਿਨ ਪਛਤਾਉਂਣਾ ਪਵੇਗਾ। ਇਸ ਲਈ ਆਪਣੇ ਮਨ ਨੂੰ ਸਮਝਾਵੋ ਕਿ ਹੇ ਮੇਰੇ ਮਨ, ਤੂੰ ਮੁੜ ਮੁੜ ਕੇ ਚਿੱਕੜ ਵਿੱਚ ਹੀ ਕਿਉਂ ਡੁਬਦਾ ਜਾ ਰਿਹਾ ਹੈਂ, ਜਰਾ ਹੋਸ਼ ਕਰ ਤੇ ਚੰਗੇ ਮੰਦੇ ਦੀ ਪਰਖ ਕਰਨੀ ਸਿੱਖ:-

**ਅਵਗੁਣ ਛੋਡਿ ਗੁਣਾ ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ॥ ਸਰ ਅਪਸਰ ਕੀ ਸਾਰ ਨ ਜਾਣਹਿ ਫਿਰਿ ਫਿਰਿ ਕੀਚ ਬੁਡਾਹੀ ਜੀਉ॥੨॥** *(ਅੰਗ ੫੯੮)*

ਗੁਣਾਂ ਬਾਰੇ ਗੁਰੂ ਨਾਨਕ ਦੇਵ ਜੀ ਦਾ ਇਹ ਸ਼ਬਦ ਵੀ ਬਹੁਤ ਪਿਆਰਾ ਹੈ:-

**ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥ ਜੇ ਗੁਣ ਹੋਵਨਿ੍ ਸਾਜਨਾ ਮਿਲਿ ਸਾਝ ਕਰੀਜੈ॥ ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥ ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ॥ ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ॥ ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥੩॥** *(ਅੰਗ ੭੬੬)*

ਜੇ ਸਾਨੂੰ ਗੁਰਮੁੱਖਾਂ ਦੀ ਸੰਗਤ ਦੇ ਗੁਣਾਂ ਦਾ ਡੱਬਾ ਲੱਭ ਜਾਵੇ ਤਾਂ ਉਸ ਡੱਬੇ ਦਾ ਲਾਭ ਸਾਨੂੰ ਤੱਦ ਹੀ ਹੈ, ਜੇ ਉਹ ਡੱਬਾ ਖੋਲ ਕੇ ਉਸ ਵਿਚਲੀ ਸੁਗੰਧੀ ਲਈ ਜਾਵੇ। ਜੇ ਅਸੀਂ ਚਾਹੁੰਦੇ ਹਾਂ ਕਿ ਸਾਡੇ ਅੰਦਰ ਗੁਣ ਪੈਦਾ ਹੋਣ ਤਾਂ ਸਾਨੂੰ ਗੁਰਮੁੱਖਾਂ ਨੂੰ ਮਿਲ ਕੇ ਉਨ੍ਹਾਂ ਨਾਲ ਗੁਣਾਂ ਦੀ ਸਾਂਝ ਕਰਨੀ ਚਾਹੀਦੀ ਹੈ ਤੇ ਅਵਗੁਣ ਤਿਆਗ ਕੇ ਜੀਵਨ ਬਤੀਤ ਕਰਨਾ ਚਾਹੀਦਾ ਹੈ। ਸਭ ਨਾਲ ਪ੍ਰੇਮ ਵਾਲਾ ਵਰਤਾਉ ਕਰਕੇ ਤੇ ਭਲਾਈ ਦੇ ਸੋਹਣੇ ਉੱਦਮ ਕਰਕੇ ਵਿਕਾਰਾਂ ਦੇ ਟਾਕਰੇ ਤੇ ਜੀਵਨ ਘੋਲ ਜਿੱਤਿਆ ਜਾ ਸਕਦਾ ਹੈ। ਜਗਤ ਅਖਾੜੇ ਵਿੱਚ ਅਸੀਂ "**ਹਉ ਗੋਸਾਈ ਦਾ ਪਹਿਲਵਾਨੜਾ**" ਵਾਂਗ ਹਾਂ ਤੇ ਸਾਡੀ ਕਾਮਦਿਕ ਵਿਕਾਰਾਂ ਨਾਲ ਕੁਸ਼ਤੀ ਹੋ ਰਹੀ ਹੈ। ਜਿਸ ਉੱਪਰ ਗੁਰੂ "**ਗੁਰ ਥਾਪੀ ਦਿਤੀ ਕੰਡਿ ਜੀਉ**" ਉਹ ਉਸ ਦੀ ਮਿਹਰ ਸਦਕਾ "ਨਿਹਤੇ ਪੰਜਿ ਜੁਆਨ ਮੈ" ਤੇ ਕਾਬੂ ਪਾ ਲੈਂਦਾ ਹੈ। ਹੋਰ ਗੁਰਮੁਖਾਂ ਦੀ ਸੰਗਤ ਦਾ ਲਾਭ ਪ੍ਰਾਪਤ ਕਰਕੇ ਫਿਰ ਜਿੱਥੇ ਵੀ ਜਾ ਕੇ ਬੈਠੀਏ ਭਲਾਈ ਦੀਆਂ ਗੱਲਾਂ ਹੀ ਕਰਨੀਆਂ ਚਾਹੀਦੀਆਂ ਹਨ ਤੇ ਮੰਦੇ ਪਾਸੇ ਵਲੋਂ ਹੱਟ ਕੇ ਆਤਮਿਕ ਜੀਵਨ ਦੇਣ ਵਾਲਾ ਨਾਮ ਜਲ ਪੀਣਾ ਚਾਹੀਦਾ ਹੈ।

ਦੂਸਰਿਆਂ ਦੇ ਗੁਣਾਂ ਦੀ ਕੇਵਲ ਪ੍ਰਸੰਸਾ ਹੀ ਨਾ ਕਰਦੇ ਰਹੋ ਸਗੋਂ ਉਨ੍ਹਾਂ ਗੁਣਾਂ ਨੂੰ ਆਪਣੇ ਜੀਵਨ ਵਿੱਚ ਅਪਨਾਉਂਣ ਨਾਲ ਹੀ ਸਾਡੇ ਜੀਵਨ ਵਿੱਚ ਤਬਦੀਲੀ ਆਵੇਗੀ ਤੇ ਆਪਣੇ ਆਪ ਨੂੰ ਆਪ ਹੀ ਸੰਵਾਰਨਾ ਹੋਵੇਗਾ। ਜਿਵੇਂ ਬਾਬਾ ਫਰੀਦ ਜੀ ਆਪਣੇ ਸਲੋਕਾਂ ਵਿੱਚ ਉਪਦੇਸ਼ ਕਰਦੇ ਹਨ:-

**ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ॥ ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭ ਜਗੁ ਤੇਰਾ ਹੋਇ॥੯੫॥** *(ਅੰਗ ੧੩੮੨)*

ਹਾਂ ਇਹ ਠੀਕ ਹੈ ਕਿ ਵਿਗਿਆਨ ਦਾ ਗਿਆਨ ਹਰ ਆਦਮੀ ਨੂੰ ਖ਼ੁੱਦ ਖੋਜਣ ਦੀ ਲੋੜ ਨਹੀਂ। ਬੱਸ ਇੱਕ ਨੇ ਖੋਜ ਲਿਆ ਤਾਂ ਸਭ ਦਾ ਹੋ ਗਿਆ। ਜਿਵੇਂ ਨਿਊਟਨ ਨੇ ਕਈ ਵਰ੍ਹੇ ਮਿਹਨਤ ਤੇ ਖੋਜ ਕਰਕੇ ਇਹ ਤੱਤ ਕੱਢਿਆ ਸੀ ਕਿ ਜ਼ਮੀਨ ਵਿੱਚ ਖਿੱਚ ਹੈ। ਹੁਣ ਇਸ ਬਾਰੇ ਹਰ ਆਦਮੀ ਨੂੰ ਖੋਜ ਕਰਨ ਦੀ ਲੋੜ ਨਹੀਂ। ਸਕੂਲ ਦਾ ਬੱਚਾ ਬੱਚਾ ਆਸਾਨੀ ਨਾਲ ਜਾਂਣ ਸਕਦਾ ਹੈ ਕਿ ਕੋਈ ਵੀ ਚੀਜ ਉੱਪਰੋਂ ਸੁਟੋਂ ਤੇ ਉਹ ਆਪਣੇ ਆਪ ਹੇਠਾਂ ਆ ਜਾਂਦੀ ਹੈ ਕਿ ਕੋਈ ਵੀ ਚੀਜ ਉੱਪਰੋਂ ਸੁਟੋ ਤੇ ਉਹ ਆਪਣੇ ਆਪ ਹੇਠਾਂ ਆ ਜਾਂਦੀ ਹੈ। ਇਸ ਦੇ ਉੱਲਟ ਪਰਮਾਤਮਾ ਨੂੰ ਜਾਨਣ ਲਈ ਤਾਂ ਆਪਣੇ ਆਪ ਦੀ ਖ਼ੁੱਦ ਖੋਜ ਕਰਦੇ ਹੋਏ ਉਸ ਦੇ ਗੁਣ ਆਪਣੇ ਵਿੱਚ ਧਾਰਨ ਕਰਨੇ ਹੋਣਗੇ। ਜੋ ਆਪਣਾ ਖੋਜਿਆ ਹੋਇਆ ਹੋਵੇਗਾ ਉਸ ਨਾਲ ਹੀ ਕੁਝ ਗੱਲ ਬਣੇਗੀ। ਐਸਾ ਨਹੀਂ ਹੋ ਸਕਦਾ ਕਿ ਜੋ ਇੱਕ ਜੇ ਜਾਣਿਆ ਹੈ, ਉਹ ਭਾਵੇਂ ਉਪਾਅ ਕਰੇ, ਤਾਂ ਵੀ ਉਹ ਕਿਸੇ ਦੂਸਰੇ ਨੂੰ ਨਹੀਂ ਜਣਾਇਆ ਜਾ ਸਕਦਾ। ਜੋ ਇੱਕ ਨੂੰ ਰਸ ਆਇਆ ਹੈ, ਭਾਵੇਂ ਉਹ ਲੱਖ ਯਤਨ ਕਰੇ ਤਾਂ ਵੀ ਉਹ ਰਸ ਕਿਸੇ ਦੂਸਰੇ ਨੂੰ ਨਹੀਂ ਪਹੁੰਚਾ ਸਕਦਾ। ਹਾਂ ਉਸ ਨੂੰ ਪ੍ਰੇਰਣਾ ਤੇ ਹੱਲਾਸ਼ੇਰੀ ਜ਼ਰੂਰ ਦਿੱਤੀ ਜਾ ਸਕਦੀ ਹੈ।

ਸੁੱਖੀ ਜੀਵਨ ਬਤੀਤ ਕਰਨ ਦਾ ਇਕੋ ਹੀ ਤਰੀਕਾ ਹੈ ਕਿ ਆਪਣੇ ਆਪ ਨੂੰ ਸਹੀ ਕਰੋ। ਜਿਸ ਨੇ ਖ਼ੁੱਦ ਨੂੰ ਨਹੀਂ ਜਾਣਿਆ, ਉਹ ਕੁਝ ਵੀ ਕਰੇ ਤਾਂ ਠੀਕ ਨਹੀਂ ਹੋਵੇਗਾ, ਚੰਗਾ ਵੀ ਕਰੇਗਾ ਤਾਂ ਵੀ ਬੁਰਾ ਹੀ ਹੋਵੇਗਾ ਕਿਉਂਕਿ ਅੰਦਰ ਚਾਨਣ ਨਹੀਂ। ਇਹ ਚਾਨਣਾ ਆਪਣੇ ਆਪ ਨੂੰ ਗੁਣਵਾਨ ਬਣਾਉਂਦੇ ਹੋਏ ਨਾਮ ਸਿਮਰਨ ਦੀ ਕਮਾਈ ਨਾਲ ਹੋਵੇਗਾ ਕਿਉਂਕਿ ਤਦੇ ਹੀ ਸਾਡੀ ਆਪਣੇ ਆਪ ਨਾਲ ਪਛਾਣ ਹੋਵੇਗੀ। ਇਸ ਬਾਰੇ ਬੁਲ੍ਹੇਸ਼ਾਹ ਦੇ ਬੜੇ ਪਿਆਰੇ ਬੋਲ ਹਨ:-

**ਜਿਸ ਭੇਦ ਪਾਇਆ ਕਲੰਧਰ ਦਾ ਰਾਜ ਖੋਜਿਆ ਆਪਣੇ ਅੰਦਰ ਦਾ। ਉਹ ਵਾਸੀ ਹੈ ਉਸ ਮੰਦਰ ਦਾ ਜਿਥੇ ਚੜ੍ਹਦੀ ਏ ਨਾ ਲਹਿੰਦੀ ਏ।**

ਕਰਤਾਰ ਦੇ ਗੁਣ, ਕਰਤਾਰ ਦੇ ਪ੍ਰੇਮ ਵਿੱਚ, ਕਰਤਾਰ ਦੀ ਪ੍ਰਾਪਤੀ ਲਈ ਕਹਿੰਦੇ ਤੇ ਗਾਉਂਦੇ ਰਹੋ। ਪ੍ਰਮਾਤਮਾ ਸਦਾ ਸੁੱਖੀ ਹੈ, ਸਦਾ ਸੁੱਖੀ ਨਾਲ ਸਦਾ ਲੱਗੇ ਰਹਿਣਾ, ਸਦਾ ਸੁੱਖੀ ਕਰ ਦੇਵੇਗਾ। ਉਸ ਸੱਚੇ ਤੇ ਸਦਾ ਸੁੱਖੀ ਦਾਤਾਰ ਦਾ ਨਾ ਕੋਈ ਰੂਪ ਰੇਖ ਰੰਗ ਹੈ ਤੇ ਨਾਹੀ ਕੋਈ ਕਹਿ ਸਕਦਾ ਹੈ ਕਿ ਉਹ ਕੈਸਾ ਹੈ। ਪਰ ਇਹ ਸੱਚ ਹੈ ਕਿ ਉਹ ਹੈ ਜ਼ਰੂਰ, ਸਦਾ ਹੈ, ਸਦਾ ਥਿਰ ਹੈ, ਉਹ ਅੰਤਰਜਾਮੀ ਹੈ, ਬੱਸ ਐਸਾ ਭਾਵ ਸਦਾ ਅੰਦਰ ਬਣਾਈ ਰਖੋ।

ਅਸੀਂ ਪ੍ਰਮਾਤਮਾ ਦੇ ਗੁਣ ਅਪਨਾਉਂਣ ਦਾ ਯਤਨ ਤਾਂ ਕਰਦੇ ਨਹੀਂ ਪਰ ਆਕੜ ਨਾਲ ਭਰੇ ਫਿਰਦੇ ਹਾਂ ਕਿ ਇਹ ਅਸੀਂ ਸਭ ਕੁਝ ਜਾਣਦੇ ਹਾਂ। ਜਦ ਕਿ ਅਸਲੀਅਤ ਇਹ ਹੈ ਕਿ ਝੂਠੇ ਦਾਹਵੇ ਭਾਵੇਂ ਅਸੀਂ ਜਿੰਨੇ ਮਰਜੀ ਕਰੀ ਜਾਈਏ ਪਰ ਜਾਣਦੇ ਕੁਝ ਨਹੀਂ। ਸੋਚੋ, ਕਿਸੇ ਨੇ ਕਈ ਸਾਲਾਂ ਦੀ ਮਿਹਨਤ ਤੇ ਕਮਾਈ ਕਰਕੇ ਕੋਈ ਅਨੁਭਵ ਪ੍ਰਾਪਤ ਕੀਤਾ ਹੈ ਤੇ ਅਸੀਂ ਉਸ ਨੂੰ ਬੈਠੇ ਬਿਠਾਏ, ਆਪਣੀ ਮਲਕੀਅਤ ਬਣਾ ਲੈਂਦੇ ਹਾਂ। ਤਜ਼ਰਬਾ ਕਿਸੇ ਦੂਸਰੇ ਦਾ ਹੁੰਦਾ ਹੈ ਤੇ ਅਸੀਂ ਬੱਸ ਉੱਧਾਰਾ ਲੈ ਕੇ ਆਪਣੀ ਮੋਹਰ ਲੱਗਾ ਲੈਂਦੇ ਹਾਂ। ਜਿਵੇਂ ਇੱਕ ਥਾਣੇਦਾਰ ਹੈ, ਆਪਣੀ ਯੋਗਤਾ ਤੇ ਮਿਹਨਤ ਨਾਲ, ਇਸ ਰੁਤਬੇ ਤੇ ਪੁੱਜਾ ਹੈ ਪਰ ਅਸੀਂ ਉਸ ਦੀ ਪਤਨੀ ਨੂੰ ਵੀ ਮੁਫਤ ਵਿੱਚ ਥਾਣੇਦਾਰਨੀ ਕਹਿਣ ਲੱਗ ਜਾਂਦੇ ਹਾਂ। ਇਥੇ ਹੀ ਬੱਸ ਨਹੀਂ, ਇੱਕ ਡਾਕਟਰ ੧੮/੨੦ ਸਾਲ ਪੜ੍ਹਾਈ ਕਰਕੇ ਡਾਕਟਰ ਬਣਿਆ ਹੈ ਪਰ ਅਸੀਂ ਉਸ ਦੀ ਪਤਨੀ, ਭਾਵੇਂ ਉਹ ਉਸ ਨੇ ਕੋਈ ਪੜ੍ਹਾਈ ਨਾ ਕੀਤੀ ਹੋਵੇ , ਨੂੰ ਵੀ ਡਾਕਟਰਨੀ ਕਹਿਣ ਲੱਗ ਜਾਂਦੇ ਹਾਂ।

ਇਸੇ ਤਰ੍ਹਾਂ ਅਸੀਂ ਆਕੜੇ ਫਿਰਦੇ ਹਾਂ ਕਿ ਅਸੀਂ ਗੁਰੂ ਦੇ ਸਿੱਖ ਹਾਂ, ਸਭ ਕੁਝ ਜਾਂਣਦੇ ਹਾਂ, ਬ੍ਰਹਮ ਗਿਆਨੀ ਹਾਂ ਕਿਉਂਕਿ ਅਸੀਂ ਸਿੱਖ ਪਰਿਵਾਰ ਵਿੱਚ ਜਨਮ ਲਿਆ ਹੈ। ਸਾਨੂੰ ਪਤਾ ਹੈ ਕਿ ਧਰਮ ਦਾ ਇਹੋ ਨਿਚੋੜ ਹੈ ਕਿ ਨਿਤਨੇਮ ਕਰੋ, ਬਾਣੀ ਪੜੋ, ਸੱਚ ਬੋਲੋ, ਦਇਆ, ਸੰਤੋਖ ਧਾਰੋ, ਨਿਮਰਤਾ ਵਿੱਚ ਰਹੋ ਆਦਿ। ਐਸੇ ਫੋਕੇ ਦਾਅਵੇ ਕਰਕੇ

ਆਪਣੇ ਆਪ ਨੂੰ ਪੁੱਗੇ ਹੋਵੇ ਸਮਝਣਾ, ਕੀ ਇਹ ਥਾਣੇ ਦਾਰਨੀ ਤੇ ਡਾਕਟਰਨੀ ਵਾਲੀ ਗਲਤੀ ਤਾਂ ਨਹੀਂ? ਅਸੀਂ ਭੁੱਲ ਜਾਂਦੇ ਹਾਂ ਕਿ ਐਸੀ ਅਵਸਥਾ ਉਨ੍ਹਾਂ ਗੁਰਮੁੱਖਾਂ ਅਭਿਆਸੀ ਸੱਜਣਾਂ ਨੂੰ, ਕਈ ਜਨਮਾਂ ਦੀ ਤਪੱਸਿਆ ਤੇ ਸਾਧਨਾ ਬਾਅਦ ਪ੍ਰਾਪਤ ਹੁੰਦੀ ਹੈ ਤੇ ਅਸੀਂ ਕੇਵਲ ਚੁੱਟਕੀ ਮਾਰਕੇ ਹੀ ਨਿਰੀਆਂ ਗੱਲਾਂ ਨਾਲ ਮੁਕਤ ਹੋਣਾ ਚਾਹੁੰਦੇ ਹਾਂ। ਐਸਾ ਹਰਗਿਜ਼ ਨਹੀਂ ਹੋ ਸਕਦਾ। ਹੋਰ ਇਹ ਵੀ ਯਾਦ ਰੱਖੋ ਕਿ ਕਿਤੇ ਐਸਾ ਨਾ ਹੋਵੇ ਕਿ ਅਸੀਂ ਆਪਣੇ ਗੁਣਾਂ ਦਾ ਹੰਕਾਰ ਹੀ ਕਰਨ ਲੱਗ ਜਾਈਏ। ਜਦ ਕਿਸੇ ਗੁਣ ਨਾਲ ਸਾਡੀ 'ਮੈਂ' ਲੱਗ ਗਈ ਤਾਂ ਸਮਝੋ ਕਿ ਉਹੋ ਗੁਣ ਅਵਗੁਣ ਵਿੱਚ ਬਦਲ ਗਿਆ। ਗੁਣਾਂ ਦਾ ਹੰਕਾਰ ਕਰਨਾ ਤਾਂ ਇਉਂ ਹੈ ਜਿਵੇਂ ਕੋਈ ਆਪਣੇ ਜਗਦੇ ਦੀਵੇ ਨਾਲ, ਆਪਣੇ ਘਰ ਨੂੰ ਹੀ ਅੱਗ ਲੱਗਾ ਲਵੇ।

ਪਰਮਾਤਮਾ ਦਾ ਰੂਪ ਬਣਨ ਲਈ ਇਕੋ ਹੀ ਤਰੀਕਾ ਹੈ ਕਿ ਅਸੀਂ ਹਰ ਸਮੇਂ ਪ੍ਰਮਾਤਮਾ ਦੇ ਗੁਣਾਂ ਨੂੰ ਹੀ ਸਾਮ੍ਹਣੇ ਰਖੀਏ, ਜਿਵੇਂ ਕਿ ਪ੍ਰਮਾਤਮਾ ਮਿਹਰਬਾਨ, ਕ੍ਰਿਪਾਲੂ, ਅੰਤਰਜਾਮੀ, ਪ੍ਰਿਤਪਾਲਕ, ਨਿਆਸਰਿਆਂ ਦਾ ਆਸਰਾ, ਵੇਖ ਕੇ ਅਣਡਿੱਠ ਕਰਨ ਵਾਲਾ ਆਦਿ। ਜੈਸੇ ਗੁਣ ਅਸੀਂ ਸਾਮ੍ਹਣੇ ਰੱਖ ਕੇ ਪ੍ਰਮਾਤਮਾ ਦਾ ਸਿਮਰਨ ਕਰਾਂਗੇ, ਉਸੇ ਤਰ੍ਹਾਂ ਦੇ ਅਸੀਂ ਬਣਦੇ ਜਾਵਾਂਗੇ:-

**ਸਤਿਗੁਰੁ ਸੇਵੇ ਸੋ ਜੋਗੀ ਹੋਇ॥ ਭੈ ਰਚਿ ਰਹੈ ਸੁ ਨਿਰਭਉ ਹੋਇ॥ ਜੈਸਾ ਸੇਵੈ ਤੈਸੋ ਹੋਇ॥** *(ਅੰਗ ੨੨੩)*

ਗੁਰੂ ਤੇਗ ਬਹਾਦਰ ਜੀ ਗੁਰਬਾਣੀ ਰਾਹੀਂ ਯਾਦ ਕਰਾਉਂਦੇ ਹਨ ਕਿ ਇਹ ਮਨੁੱਖਾਂ ਜਨਮ ਸਾਨੂੰ ਗੋਬਿੰਦ ਦੇ ਗੁਣ ਗਾਉਂਣ ਲਈ ਮਿਲਿਆ ਹੈ:-

**ਸਾਧੋ ਗੋਬਿੰਦ ਕੇ ਗੁਨ ਗਾਵਉ॥ ਮਾਨਸ ਜਨਮੁ ਅਮੋਲਕੁ ਪਾਇਓ ਬਿਰਥਾ ਕਾਹਿ ਗਵਾਵਉ॥੧॥** *(ਅੰਗ ੨੧੯)*

ਪਰ ਸਾਡੀ ਐਸੀ ਹਾਲਤ ਹੈ ਕਿ ਅਸੀਂ ਇਥੇ ਜਗਤ ਵਿੱਚ ਆ ਕੇ ਆਪਣੇ ਅਸਲੀ ਮਨੋਰਥ ਬਾਰੇ ਭੁੱਲ ਗਏ ਤੇ ਬੱਸ ਮੋਹ ਮਾਇਆ ਦੇ ਚੱਕਰ ਵਿੱਚ ਫੱਸ ਗਏ।

ਪ੍ਰਮਾਤਮਾ ਨੂੰ ਗੁਣੀ ਨਿਧਾਨ ਕਿਹਾ ਜਾਂਦਾ ਹੈ। ਅਰਥਾਤ ਉਹ ਗੁਣਾਂ ਦਾ ਸਾਗਰ ਹੈ ਤੇ ਸਾਰੇ ਗੁਣ ਉਸੇ ਤੋਂ ਹੀ ਆਉਂਦੇ ਹਨ:-

**ਸਭਿ ਗੁਣ ਤੇਰੇ ਮੈ ਨਾਹੀ ਕੋਇ॥ ਵਿਣੁ ਗੁਣ ਕੀਤੇ ਭਗਤਿ ਨ ਹੋਇ॥** *(ਅੰਗ ੪)*

ਜਿਵੇਂ ਸੂਰਜ ਦੀਆਂ ਕਿਰਨਾਂ ਧਰਤੀ ਨੂੰ ਰੋਸ਼ਨ ਕਰਦੀਆਂ ਹਨ ਤਿਵੇਂ ਗੁਣਾਂ ਰਾਹੀਂ ਪ੍ਰਮਾਤਮਾ ਦੇ ਪ੍ਰਕਾਸ਼ ਸਾਡੇ ਹਿਰਦੇ ਤੱਕ ਪੁਜਦਾ ਹੈ। ਕਿਰਨਾਂ ਰਾਹੀਂ ਧਰਤੀ ਤੇ ਚਾਨਣ ਹੁੰਦਾ ਹੈ। ਇਹ ਚਾਨਣ ਭਾਵੇਂ ਸਾਡੇ ਘਰ ਜਾਂ ਕਿਸੇ ਹੋਰ ਘਰ ਹੋਵੇ ਪਰ ਇਹ ਪ੍ਰਕਾਸ਼ ਸੂਰਜ ਦਾ ਹੀ ਹੈ। ਇਸੇ ਤਰ੍ਹਾਂ ਸਾਡੇ ਗੁਣ ਜੋ ਸਾਡੇ ਹਿਰਦੇ ਵਿੱਚ ਹਨ ਉਹ ਸਾਰੇ ਪ੍ਰਮਾਤਮਾ ਦੇ ਹਨ। ਜਿਵੇਂ ਦੀਆਂ ਕਿਰਨਾਂ ਗਿਣੀਆਂ ਨਹੀਂ ਜਾ ਸਕਦੀਆਂ ਤਿਵੇਂ ਪ੍ਰਮਾਤਮਾ ਦੇ ਗੁਣ ਵੀ ਨਹੀਂ ਗਿਣੇ ਜਾ ਸਕਦੇ।

ਸਾਡੇ ਸਰੀਰ ਵਿੱਚ ਪੰਜ ਕਰਮ ਇੰਦਰੇ ਹਨ ਜਿਹੜੇ ਮਨੁੱਖੀ ਗਿਆਨ ਦਾ ਆਧਾਰ ਹਨ। ਇਨ੍ਹਾਂ ਵਿਚੋਂ ਖਾਸ ਕਰਕੇ ਰਸਨਾ ਤੇ ਕੰਨ ਬਹੁਤ ਮਹਾਨਤਾ ਰੱਖਦੇ ਹਨ:-

**ਜਿਹਬਾ ਗੁਨ ਗੋਬਿੰਦ ਭਜਹੁ ਕਰਨ ਸੁਨਹੁ ਹਰਿ ਨਾਮੁ॥**
**ਕਹੁ ਨਾਨਕ ਸੁਨਿ ਰੇ ਮਨਾ ਪਰਹਿ ਨ ਜਮ ਕੈ ਧਾਮ॥**
*(ਅੰਗ ੧੪੨੭)*

ਪ੍ਰਮਾਤਮਾ ਨੇ ਇਹ ਦੋ ਕੰਨ ਮਾਨੋ ਦੋ ਕੱਟੋਰੇ ਰੱਬੀ ਗੁਣਾਂ ਨੂੰ ਸਾਂਭ ਕੇ ਰੱਖਣ ਲਈ ਤੇ ਇੱਕ ਜਿਹਬਾ ਅੱਗੋ ਉਸ ਦਾਤ ਨੂੰ ਵਰਤਾਉਂਣ ਲਈ ਕੜਛੀ ਦਿੱਤੀ ਹੈ। ਐ ਬੰਦੇ ! ਤੂੰ ਪਹਿਲਾਂ ਇਨ੍ਹਾਂ ਰੱਬੀ ਗੁਣਾਂ ਨੂੰ ਸੁਣ ਕੇ ਇਨ੍ਹਾਂ ਦੋਨਾਂ ਕਟੋਰਿਆਂ ਰਾਹੀਂ ਹਿਰਦੇ ਵਿੱਚ ਪਾ ਤੇ ਫਿਰ ਜਿਹਬਾ ਰਾਹੀਂ ਦੂਸਰਿਆਂ ਨੂੰ ਵੀ ਵਰਤਾ। ਪਹਿਲਾਂ ਰੱਬੀ ਬਾਣੀ ਕੰਨਾਂ ਨਾਲ ਸੁਣ ਅਤੇ ਫਿਰ ਰਸ਼ਨਾ ਨਾਲ ਦੂਸਰਿਆਂ ਨੂੰ ਸੁਣਾ। ਜੇ ਰੱਬੀ ਗੁਣ ਗਾਉਂਣ ਲਈ ਆਲਸ ਕੀਤਾ ਤਾਂ ਬੰਦਿਆ ਦੇ ਅਵਗੁਣ ਗਾਏਗਾ ਤੇ ਨਿੰਦਾ ਚੁਗਲੀ ਹੀ ਕਰੇਗਾ। ਇਸ ਲਈ ਆਪਣੇ ਹਿਰਦੇ ਘਰ ਨੂੰ ਖਾਲੀ ਨਾ ਛਡ ਤੇ ਜਰਾ ਹੁਸ਼ਿਆਰ ਰਹੋ ਕਿ ਕਿਤੇ ਕੋਈ ਚੋਰ ਖਾਲੀ ਵੇਖ ਕੇ ਅੰਦਰ ਨਾ ਆ ਜਾਵੇ। ਪਹਿਰੇਦਾਰ ਰੱਖਣੇ ਜ਼ਰੂਰ ਹਨ। ਇਹ ਰੱਬੀ ਗੁਣ ਗਾਉਂਣੇ ਪਹਿਰੇਦਾਰਾਂ ਦਾ ਕੰਮ ਕਰਦੇ ਹਨ। ਗੱਲ ਕੀ, ਕਿ ਇਨ੍ਹਾਂ ਕੰਨਾਂ ਦਾ ਠੀਕ ਉਪਯੋਗ ਕਰੋ ਤਾਂ ਜੋ ਇਨ੍ਹਾਂ ਰਾਹੀਂ ਪ੍ਰਮਾਤਮਾ ਹੀ ਅੰਦਰ ਜਾਵੇ ਤੇ ਰਸਨਾ ਰਾਹੀਂ ਪ੍ਰਮਾਤਮਾ ਹੀ ਬਾਹਰ ਆਵੇ।

ਸਾਡੀ ਹਾਲਤ ਉਸ ਭਿਖਾਰੀ ਵਰਗੀ ਹੈ ਜਿਹੜਾ ਆਪਣੇ ਲੋਟੇ ਵਿੱਚ ਜੋ ਵੀ ਮਿਲ ਰਿਹਾ ਹੈ ਪਾਈ ਜਾਂਦਾ ਹੈ। ਕਿਸੇ

ਦੁੱਧ ਦਿੱਤਾ, ਕਿਸੇ ਕਾਂਜੀ ਦਿੱਤੀ, ਕਿਸੇ ਸੁਗੰਧੀ ਤੇ ਕਿਸੇ ਦੁਰਗੰਧ ਸਭ ਇਸ ਵਿੱਚ ਪਾ ਲਈ। ਹੁਣ ਕਾਂਜੀ ਤੇ ਦੁੱਧ ਦਾ ਕੀ ਮੇਲ? ਸਾਡਾ ਦੁੱਧ ਫਿੱਟ ਗਿਆ ਤੇ ਸਾਰੀ ਮਿਹਨਤ ਵਿਕਾਰ ਗਈ।

ਕਿਸੇ ਮਨੁੱਖ ਵਿੱਚ ਭਾਵੇਂ ਬਹੁਤ ਗੁਣ ਹੋਣ ਪਰ ਕੋਈ ਇੱਕ ਗੁਣ ਉਸ ਦੇ ਅੰਦਰ ਪ੍ਰਧਾਨ ਹੁੰਦਾ ਹੈ ਤੇ ਉਹੀ ਗੁਣ ਉਸ ਦੀ ਰਹਿਬਰੀ ਕਰਦਾ ਹੈ। ਇਥੋਂ ਤੱਕ ਕਿ ਭਗਤਾਂ ਜਾਂ ਸੰਤਾਂ ਤੇ ਅਵਤਾਰੀ ਪੁਰਸ਼ਾਂ ਵਿੱਚ ਵੀ ਇਹ ਗੱਲ ਵੇਖੀ ਗਈ ਹੈ। ਸ੍ਰੀ ਰਾਮ ਚੰਦਰ ਜੀ ਹਨ, ਉਨ੍ਹਾਂ ਦਾ ਜੀਵਨ ਮਰਿਆਦਾ ਵਿੱਚ ਬੱਝਾ ਪਇਆ ਹੈ। ਮਰਿਆਦਾ ਕਾਇਮ ਰੱਖਣ ਲਈ ਸਭ ਕੁਝ ਕੁਰਬਾਨ ਕੀਤਾ ਜਾ ਸਕਦਾ ਹੈ। ਦੂਸਰੇ ਪਾਸੇ ਦੁਆਪਰ ਯੁਗ ਦੇ ਅਵਤਾਰ ਸ੍ਰੀ ਕ੍ਰਿਸ਼ਨ ਜੀ ਦੇ ਜੀਵਨ ਵਿੱਚ ਲੀਲਾ ਪ੍ਰਧਾਨ ਹੈ, ਜਿਸ ਉਪਰੋਂ ਸਚਾਈ ਜਾਂ ਮਰਿਆਦਾ ਤੱਕ ਨੂੰ ਕੁਰਬਾਨ ਕਰ ਦਿੱਤਾ ਗਿਆ ਹੈ। ਹੋਰ ਵੇਖੋ ਜੈਸੇ ਸ੍ਰੀ ਰਾਮ ਜੀ ਜਾਂ ਸ੍ਰੀ ਕ੍ਰਿਸ਼ਨ ਜੀ ਹਨ, ਵੈਸੇ ਮਹਾਤਮਾ ਬੁੱਧ ਨਹੀਂ ਹਨ। ਜੈਸੇ ਮਹਾਤਮਾ ਬੁੱਧ ਹਨ ਐਸੇ ਮਹਾਵੀਰ ਨਹੀਂ ਹਨ। ਇਨ੍ਹਾਂ ਨਾਲੋਂ ਗੁਰੂ ਨਾਨਕ ਦੇਵ ਜੀ ਵੱਖਰੇ ਬਿਲਕੁਲ ਹਨ। ਹੋਰ ਵੇਖੋ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਇਨਾਂ ਸਾਰਿਆਂ ਨਾਲੋਂ ਨਿਰਾਲੇ ਹਨ। ਉਹ ਸੰਤ ਤੇ ਸਿਪਾਹੀ ਨੂੰ ਇਕੱਠਾ ਕਰਦੇ ਹਨ। ਉਨ੍ਹਾਂ ਦਾ ਫੁਰਮਾਨ ਹੈ ਕਿ ਜਦ ਕੋਈ ਸਮੱਸਿਆ ਸ਼ਾਂਤੀ, ਪਿਆਰ, ਵਿਚਾਰ ਆਦਿ ਨਾਲ ਨਾ ਹੱਲ ਹੋ ਸਕੇ ਤਾਂ ਤਲਵਾਰ ਚੁਕਣੀ ਵੀ ਧਰਮ ਹੈ।

ਗੁਣਾਂ ਵਾਂਗ ਹਰ ਮਨੁੱਖ ਵਿੱਚ ਕੋਈ ਅਵਗੁਣ ਵੀ ਪ੍ਰਧਾਨ ਹੁੰਦਾ ਹੈ ਤੇ ਉਹ ਅਵਗੁਣ ਉਸ ਦੀ ਜੀਵਨ ਸੈਲੀ ਬਣਾਉਂਦਾ ਹੈ। ਭੈੜੇ ਤੋਂ ਭੈੜੇ ਬੰਦੇ ਵਿੱਚ ਵੀ ਕੋਈ ਨਾ ਕੋਈ ਗੁਣ ਜ਼ਰੂਰ ਹੁੰਦਾ ਹੈ। ਐਸਾ ਪ੍ਰਕਿਰਤੀ ਦਾ ਨਿਯਮ ਹੈ। ਇਸ ਲਈ ਜੇ ਅਸੀਂ ਸੁੱਖੀ ਜੀਵਨ ਵਤੀਤ ਕਰਨਾ ਚਾਹੁੰਦੇ ਹਾਂ ਤਾਂ ਦੂਸਰਿਆਂ ਵਿੱਚ ਜੋ ਗੁਣ ਹਨ ਉਹੀ ਵੇਖੀਏ ਤੇ ਅਵਗੁਣਾਂ ਵੱਲ ਧਿਆਨ ਨਾ ਦੇਈਏ। ਗੁਰਬਾਣੀ ਇਸ ਸਚਾਈ ਨੂੰ ਬਿਆਨ ਕਰਦੀ ਹੈ:-

**ਲੋਕੁ ਅਵਗਣਾ ਕੀ ਬੰਨੈ ਗੰਠੜੀ ਗੁਣ ਨ ਵਿਹਾਝੈ ਕੋਇ॥ ਗੁਣ ਕਾ ਗਾਹਕੁ ਨਾਨਕਾ ਵਿਰਲਾ ਕੋਈ ਹੋਇ॥** *(ਅੰਗ ੧੦੯੨)*

ਕਦੇ ਖਿਆਲ ਕਰਨਾ ਜਦੋਂ ਕਿਸੇ ਦੇ ਚਿਹਰੇ ਨੂੰ ਇੱਕ ਸਾਰ ਦੇਖੀਏ ਤਾਂ ਉਸ ਦੇ ਪੈਰ ਨਜ਼ਰ ਨਹੀਂ ਆਉਂਣਗੇ। ਇਸੇ ਤਰ੍ਹਾਂ ਜੇ ਪੈਰ ਨੂੰ ਦੇਖੀਏ ਤਾਂ ਫਿਰ ਚਿਹਰਾ ਨਜ਼ਰ ਨਹੀਂ ਆਵੇਗਾ। ਇਹੋ ਹੀ ਸਚਾਈ ਗੁਣਾਂ ਤੇ ਅਵਗੁਣਾਂ ਉਪਰ ਲਾਗੂ ਹੁੰਦੀ ਹੈ। ਜੇ ਸਾਰੇ ਪਾਸੇ ਗੁਣ ਵੇਖਾਂਗੇ ਤੇ ਅਵਗੁਣ ਨਹੀਂ ਦਿਸਣਗੇ ਤੇ ਜੇ ਅਵਗੁਣਾਂ ਨੂੰ ਵੇਖਾਂਗੇ ਤਾਂ ਗੁਣ ਨਹੀਂ ਦਿਸਣਗੇ।

ਇਹ ਵੀ ਯਾਦ ਰੱਖੋ ਕਿ ਆਪਣੇ ਗੁਣ ਵਿੱਚ ਗੁਣ ਹੀ ਗੁਣ ਦੇਖਣੇ ਇਕ ਬਹੁਤ ਵੱਡਾ ਅਵਗੁਣ ਹੈ ਅਤੇ ਦੂਸਰਿਆਂ ਵਿੱਚ ਗੁਣਾਂ ਨੂੰ ਦੇਖਣਾ ਬਹੁਤ ਵੱਡਾ ਗੁਣ ਹੈ। ਭਗਤ ਕਬਿਰ ਜੀ ਗਵਾਹੀ ਭਰਦੇ ਹਨ:-

**ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥ ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥੭॥** *(ਅੰਗ ੧੩੬੪)*

ਦੁਆਪਰ ਯੁੱਗ ਦੀ ਇੱਕ ਬੜੀ ਪਿਆਰੀ ਕਥਾ ਹੈ। ਕਹਿੰਦੇ ਹਨ ਕਿ ਪਾਂਡਵਾਂ ਤੇ ਕੌਰਵਾਂ ਵਿੱਚ ਯੁੱਧ ਹੋਣ ਪੱਕਾ ਹੋ ਗਿਆ। ਦਰਯੋਧਨ ਤੇ ਅਰਜਨ ਦੋਵੇਂ ਇਕੋ ਸਮੇਂ ਇਕੱਠੇ ਹੀ ਸ੍ਰੀ ਕ੍ਰਿਸ਼ਨ ਜੀ ਦੀ ਸਹਾਇਤਾ ਮੰਗਣ ਲਈ ਪੁੱਜੇ। ਦੋਹਾਂ ਨੇ ਸਿਰ ਨਿਵਾ ਕੇ ਬੇਨਤੀ ਕੀਤੀ ਕਿ ਤੁਸੀਂ ਆਪਣਾ ਫੈਸਲਾ ਸੁਣਾਓ ਕਿ ਤੁਸੀਂ ਕਿਸ ਦੀ ਸਹਾਇਤਾ ਕਰੋਗੇ। ਕ੍ਰਿਸ਼ਨ ਜੀ ਨੇ ਦਰਯੋਧਨ ਨੂੰ ਕਿਹਾ ਕਿ ਹਸਤਿਨਾਪੁਰ ਸ਼ਹਿਰ ਵਿਚੋਂ ਕੋਈ ਨੇਕ, ਮਹਾਨ, ਗੁਣਵਾਨ ਮਨੁੱਖ ਲੱਭ ਕੇ ਲਿਆਓ। ਇਸੇ ਤਰ੍ਹਾਂ ਉਨ੍ਹਾਂ ਨੇ ਅਰਜਨ ਨੂੰ ਵੀ ਕਿਹਾ ਕਿ ਕੋਈ ਐਸਾ ਮਨੁੱਖ ਲੱਭ ਕੇ ਲਿਆਵੋ ਜੋ ਦੁਰਾਚਾਰੀ ਤੇ ਅਵਗੁਣਾਂ ਨਾਲ ਭਰਿਆ ਹੋਵੇ। ਜਦੋਂ ਤੁਸੀਂ ਵਾਪਸ ਆਵੋਗੇ ਤਾਂ ਫੈਸਲਾ ਕਰਾਂਗੇ। ਥੋੜੇ ਸਮਾਂ ਬਾਅਦ ਦੁਰਯੋਧਨ ਇਕੱਲਾ ਹੀ ਕ੍ਰਿਸ਼ਨ ਜੀ ਦੇ ਦਰਬਾਰ ਵਿੱਚ ਵਾਪਸ ਆ ਗਿਆ ਤੇ ਕਹਿਣ ਲੱਗਾ ਕਿ ਮੈਂ ਸਾਰਾ ਸ਼ਹਿਰ ਫਿਰ ਆਇਆ ਹਾਂ ਤੇ ਮੈਨੂੰ ਕੋਈ ਵੀ ਗੁਣਵਾਨ ਬੰਦਾ ਨਹੀਂ ਲੱਭਿਆ। ਸਾਰਿਆਂ ਵਿੱਚ ਕੋਈ ਨਾ ਕੋਈ ਅਵਗੁਣ ਹਨ। ਇਸ ਹਿਸਾਬ ਨਾਲ ਤਾਂ ਮੈਂ ਹੀ ਸਭ ਨਾਲੋਂ ਗੁਣਵਾਨ ਹਾਂ ਤੇ ਤੁਹਾਡੇ ਸਾਮਣੇ ਹਾਜ਼ਰ ਹਾਂ। ਦੂਸਰੇ ਪਾਸੇ ਸ਼ਾਮ ਹੋ ਗਈ ਤਾਂ ਥਕਿਆ ਟੁਟਿਆ ਅਰਜਨ ਵੀ ਆ ਗਿਆ। ਕ੍ਰਿਸ਼ਨ ਜੀ ਨੇ ਸਵਾਲ ਕੀਤਾ ਕਿ ਤੈਨੂੰ ਤਾਂ ਅਵਗੁਣਾਂ ਨਾਲ ਭਰਿਆ ਹੋਇਆ ਬੰਦਾ ਲਿਆਉਣ ਲਈ ਕਿਹਾ ਸੀ ਪਰ ਤੂੰ ਇਕੱਲਾ ਹੀ ਆ ਗਿਆ। ਅੱਗੋਂ ਅਰਜਨ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਮਹਾਰਾਜ ! ਉਹ ਭੈੜਾ ਬੰਦਾ ਤੁਹਾਡੇ ਸਾਮਣੇ ਹੈ।" ਵੇਖੋ ਦਰਯੋਧਨ ਨੂੰ ਸਾਰੇ ਸ਼ਹਿਰ ਵਿੱਚ ਕੋਈ ਗੁਣਵਾਨ

ਨਾ

ਮਿਲਿਆ ਤੇ ਉੱਧਰ ਅਰਜਨ ਨੂੰ ਕੋਈ ਅਵਗੁਣਹਾਰਾਂ ਨਾ ਮਿਲਿਆ। ਗੱਲ ਸਾਰੀ ਦੋਹਾਂ ਦੇ ਵੇਖਣ ਦੀ ਅਲੱਗ-ਅਲੱਗ ਦ੍ਰਿਸ਼ਟੀਕੋਣ ਦੀ ਹੈ।

ਆਖਰੀ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਜਫਰ ਦਾ ਇਕ ਕੀਮਤੀ ਸ਼ੇਅਰ ਹੈ:-

*ਜਬ ਨਾ ਥੀ ਆਪਨੇ ਗੁਨਾਹੋ ਕੀ ਖਬਰ। ਦੇਖਤੇ ਥੇ ਦੁਨੀਆ ਕੇ ਐਬੋ ਹੁਨਰ। ਜਬ ਅਪਨੇ ਗੁਨਾਹੋ ਪੇ ਪੜੀ ਨਿਗਾਹਾ। ਤੋ ਜ਼ਹਾਨ ਮੇ ਕੋਈ ਬੁਰਾ ਨਾ ਰਹਾ।*

ਗੁਣ ਪ੍ਰਮਾਤਮਾ ਦੀ ਬਖਸ਼ਿਸ਼ ਹੈ ਤੇ ਅਵਗੁਣ ਮਨੁੱਖ ਦੀ ਕਮਜ਼ੋਰੀ ਹੈ। ਜੇ ਕੋਈ ਤੁਰਿਆ ਜਾਂਦਾ ਮਨੁੱਖ ਡਿੱਗ ਜਾਵੇ ਤਾਂ ਅਸੀਂ ਉਸ ਤੇ ਰਹਿਮ ਕਰਦੇ ਹਾਂ ਤੇ ਸਹਾਰਾ ਦੇ ਕੇ ਉੱਠਾ ਦਿੰਦੇ ਹਾਂ। ਇਸੇ ਤਰ੍ਹਾਂ ਅਵਗੁਣ ਮਾਨਸਿਕ ਗਿਰਾਵਟ ਹੈ ਪਰ ਐਸੇ ਔਵਗੁਣਹਾਰੇ ਉੱਪਰ ਅਸੀਂ ਰਹਿਮ ਦੇ ਦਇਆ ਨਹੀਂ ਕਰਦੇ ਪਰ ਗੁਰੂ, ਭਗਤ ਤੇ ਸੰਤ ਜ਼ਰੂਰ ਤਰਸ ਕਰਦੇ ਹਨ।

ਪ੍ਰਭੂ ਦੇ ਗੁਣਾਂ ਨੂੰ ਧਾਰਨ ਕਰਦੇ ਹੋਏ, ਪ੍ਰਮਾਤਮਾ ਮਿਲਾਪ ਲਈ ਜੀਵਨ ਨੂੰ ਸਹਿਜੇ ਸਹਿਜੇ ਉੱਚੇ ਕਰਨ ਦੀ ਕਬੀਰ ਸਾਹਿਬ ਦੇ ਹੇਠਲੇ ਚਾਰ ਸਲੋਕਾਂ ਤੋਂ ਬਹੁਤ ਪ੍ਰੇਰਨਾ ਮਿਲਦੀ ਹੈ:-

**ਕਬੀਰ ਰੋੜਾ ਹੋਇ ਰਹੁ ਬਾਟ ਕਾ ਤਜਿ ਮਨ ਕਾ ਅਭਿਮਾਨੁ॥ ਐਸਾ ਕੋਈ ਦਾਸੁ ਹੋਇ ਤਾਹਿ ਮਿਲੈ ਭਗਵਾਨੁ॥੧੪੬॥ ਕਬੀਰ ਰੋੜਾ ਹੂਆ ਤ ਕਿਆ ਭਇਆ ਪੰਥੀ ਕਉ ਦੁਖੁ ਦੇਇ॥ ਐਸਾ ਤੇਰਾ ਦਾਸੁ ਹੈ ਜਿਉ ਧਰਨੀ ਮਹਿ ਖੇਹ॥੧੪੭॥ ਕਬੀਰ ਖੇਹ ਹੂਈ ਤਉ ਕਿਆ ਭਇਆ ਜਉ ਉਡਿ ਲਾਗੈ ਅੰਗ॥ ਹਰਿ ਜਨੁ ਐਸਾ ਚਾਹੀਐ ਜਿਉ ਪਾਨੀ ਸਰਬੰਗ॥੧੪੮॥ ਕਬੀਰ ਪਾਨੀ ਹੂਆ ਤ ਕਿਆ ਭਇਆ ਸੀਰਾ ਤਾਤਾ ਹੋਇ॥ ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ॥੧੪੯॥** *(ਅੰਗ ੧੩੭੨)*

ਕਬੀਰ ਜੀ ਰੋੜੇ, ਧੂੜ ਅਤੇ ਪਾਣੀ ਦਾ ਦ੍ਰਿਸ਼ਟਾਂਤ ਦੇ ਕੇ ਇਨ੍ਹਾਂ ਦੇ ਗੁਣ ਧਾਰਨ ਕਰਨੇ ਤੇ ਅਵਗੁਣ ਛੱਡਣ ਦਾ ਉਪਦੇਸ਼ ਕਰਦੇ ਹਨ। ਕਬੀਰ ਸਾਹਿਬ ਨੂੰ ਕਿਤੇ ਰਾਹ ਵਿੱਚ ਇੱਕ ਪਏ ਹੋਏ ਰੋੜੇ ਨੂੰ ਵੇਖ ਕੇ ਪ੍ਰੇਰਨਾ ਮਿਲੀ ਕਿ ਵੇਖੋ ਇਹ ਕਿਵੇਂ ਅਹੰਕਾਰ ਛੱਡ ਕੇ ਰਾਹੀਆਂ ਦੇ ਠੇਡੇ ਖਾਂਦਾ ਹੈ। ਐ ਜੀਵ, ਤੂੰ ਵੀ ਇਸੇ ਵਰਗਾ ਬਣ ਜਾ ਤੇ ਦੂਸਰਿਆਂ ਵਲੋਂ ਆਏ ਦੁੱਖ, ਕਲੇਸ਼ ਤੇ ਕੁਬੋਲਾਂ ਨੂੰ ਸਹਾਰਨ ਦੀ ਆਦਤ ਬਣਾਂ ਲੈ। ਜੋ ਜੀਵ ਐਸਾ ਸੇਵਕ ਬਣ ਜਾਵੇ ਉਸ ਨੂੰ ਪ੍ਰਮਾਤਮਾ ਮਿਲ ਸਕਦਾ ਹੈ।

ਛੇਤੀ ਹੀ ਕਬੀਰ ਜੀ ਨੂੰ ਰੋੜੇ ਵਿੱਚ ਊਣਤਾਈ ਨਜ਼ਰ ਆ ਗਈ ਜਦੋਂ ਉਹ ਕਿਸੇ ਨੰਗੇ ਪੈਰੀ ਜਾਣ ਵਾਲੇ ਰਾਹੀ ਦੇ ਪੈਰ ਵਿੱਚ ਚੁਭਿਆ ਪਰ ਜੀਵ ਨੂੰ ਤਾਂ ਚਾਹੀਦਾ ਹੈ ਕਿ ਉਸ ਨੇ ਕਿਸੇ ਗਰੀਬ ਤੋਂ ਗਰੀਬ ਦਾ ਵੀ ਦਿਲ ਨਹੀਂ ਦੁਖਾਉਣਾ। ਇਹ ਵੇਖ ਕੇ ਕਬੀਰ ਜੀ ਨੂੰ ਧੂੜ ਵਾਂਗੂ ਨਰਮ ਦਿਲ ਬਣਨ ਦਾ ਖਿਆਲ ਆਇਆ। ਜਲਦੀ ਹੀ ਕਬੀਰ ਸਾਹਿਬ ਨੂੰ ਧੂੜ ਵਿੱਚ ਵੀ ਕਮੀ ਨਜ਼ਰ ਆ ਗਈ ਕਿਉਂਕਿ ਉਹ ਪੈਰਾਂ ਨਾਲ ਉਡ ਕੇ ਰਹੀਆਂ ਦੇ ਅੰਗਾਂ ਉਤੇ ਪੈਂਦੀ ਹੈ ਪਰ ਇੱਕ ਸੱਚੇ ਭਗਤ ਨੂੰ ਕਿਸੇ ਦੇ ਉੱਤੇ ਗੰਦ ਨਹੀਂ ਸੁੱਟਣਾ ਚਾਹੀਦਾ।

ਫਿਰ ਕਬੀਰ ਸਾਹਿਬ ਜੀ ਨੂੰ ਪਾਣੀ ਦਾ ਖਿਆਲ ਆਇਆ ਕਿ ਪਾਣੀ ਦਾ ਗੁਣ ਹੈ ਕਿ ਉਹ ਹਰੇਕ ਸ਼ਕਲ ਦੇ ਭਾਂਡੇ ਨਾਲ ਮੇਲ ਕਰ ਲੈਂਦਾ ਹੈ। ਇਸੇ ਤਰ੍ਹਾਂ ਪ੍ਰਮਾਤਮਾ ਦੇ ਭਗਤ ਨੇ ਚੰਗੇ ਮੰਦੇ ਨਾਲ ਪਿਆਰ ਕਰਨਾ ਹੈ। ਛੇਤੀ ਹੀ ਕਬੀਰ ਜੀ ਨੂੰ ਪਾਣੀ ਵਿੱਚ ਵੀ ਪੂਰਨਤਾ ਨਜ਼ਰ ਨਹੀਂ ਆਈ ਕਿਉਂਕਿ ਪਾਣੀ ਇਕ ਸਾਰ ਨਹੀਂ ਰਹਿੰਦਾ, ਕਦੇ ਠੰਢਾ ਤੇ ਕਦੇ ਤੱਤਾ ਹੋ ਜਾਂਦਾ ਹੈ। ਇਸ ਲਈ ਭਗਤ ਐਸਾ ਹੋਣਾ ਚਾਹੀਦਾ ਹੈ ਕਿ ਸਭ ਨਾਲ ਵਰਤਦਾ ਹੋਇਆ ਆਪਣੇ ਸੁਭਾਅ ਨੂੰ ਅਡੋਲ ਰਖੇ ਤੇ ਆਖੇ:-

**ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ॥**

*(ਅੰਗ ੧੩੭੨)*

ਭਗਤ ਪ੍ਰਮਾਤਮਾ ਦਾ ਰੂਪ ਹੀ ਬਣ ਜਾਵੇ। ਹਰ ਸਮੇਂ ਪ੍ਰਮਾਤਮਾ ਦੇ ਗੁਣਾਂ ਦਾ ਖਿਆਲ ਕਰੇ ਤੇ ਉਨ੍ਹਾਂ ਨੂੰ ਗ੍ਰਹਿਣ ਕਰਨ ਦਾ ਯਤਨ ਕਰੇ। ਸਾਡਾ ਨਿਰਾ ਇਹ ਆਖਣਾ ਕਿ ਪ੍ਰਮਾਤਮਾ ਅਸੀਂ ਤੈਨੂੰ ਬਹੁਤ ਪਿਆਰ ਕਰਦੇ ਹਾਂ, ਕਾਫੀ ਨਹੀਂ ਸਗੋਂ ਉਸ ਵਰਗੇ ਨੇਕ ਤੇ ਪਵਿੱਤਰ ਗੁਣ ਧਾਰਨ ਕਰਨ ਦੀ ਤੜਫ ਅੰਦਰ ਪੈਦਾ ਹੋਣੀ ਚਾਹੀਦੀ ਹੈ ਅਤੇ ਇਸ ਦਾ ਸਬੂਤ ਸਾਡੇ ਹਰ ਰੋਜ਼ ਦੇ ਕਰਮਾਂ ਰਾਹੀਂ ਪ੍ਰਗਟ ਹੋਣ ਚਾਹੀਦਾ ਹੈ। ਪ੍ਰਮਾਤਮਾ ਨਾਲ ਐਸਾ ਸੱਚਾ ਤੇ ਉੱਚਾ ਪਿਆਰ ਹੋਵੇ ਕਿ ਜਿਸ ਦਾ ਮੁਕਾਬਲਾ ਵਿੱਚ ਦੁਨਿਆਵੀ ਸਾਰੇ ਪਿਆਰ ਤੇ ਰਿਸ਼ਤੇ ਝੂਠੇ ਲੱਗਣ। ਜਿਵੇਂ:-

**ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥ ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥੩॥** *(ਅੰਗ ੬੫੮)*

ਇਸੇ ਤਰ੍ਹਾਂ ਭਾਈ ਗੁਰਦਾਸ ਜੀ ਨੇ ਗੁਣਾਂ ਬਾਰੇ ਆਪਣੇ

ਇੱਕ ਕਬਿੱਤ ਸਵੱਯੇ ਵਿੱਚ ਬਹੁਤ ਸੁੰਦਰ ਦਰਸਾਇਆ ਹੈ:

**ਨੈਹਰ ਕੁਆਰਿ ਕੰਨਿਆ ਲਾਡਿਲੀ ਕੈ ਮਾਨੀਅਤਿ, ਬਿਆਹੇ ਸਸੁਰਾਰ ਜਾਇ ਗੁਨਨੁ ਕੈ ਮਾਨੀਐ। ਬਨਜ ਬਿਉਹਾਰ ਲਗਿ ਲਭਤ ਕੈ ਆਨੀਐ। ਜੈਸੇ ਤਉ ਸੰਗ੍ਰਾਮ ਸਮੈ ਪਰਦਲ ਮੈ ਅਕੇਲੋ ਜਾਇ, ਜੀਤਿ ਆਵੈ ਸੋਈ ਸੂਰੋ ਸੁਭਟੁ ਬਖਾਨੀਐ। ਮਾਨਸ ਜਨਮੁ ਪਾਇ ਚਰਨਿ ਸਰਨਿ ਗੁਰ, ਸਾਧ ਸੰਗਤਿ ਮਿਲੈ ਗੁਰਦੁਆਰਿ ਪਹਿਚਾਨੀਐ।**

ਵੇਖੋ ਇੱਕ ਬੱਚੀ ਪੇਕੇ ਘਰ ਵਿੱਚ ਜਨਮ ਲੈ ਕੇ ਵੱਡੀ ਹੁੰਦੀ ਹੈ। ਇਥੇ ਉਸ ਦਾ ਸਮਾਂ ਲਾਡ ਪਿਆਰ ਵਿੱਚ ਹੀ ਬਤੀਤ ਹੋ ਜਾਂਦਾ ਹੈ। ਲਾਡਲੀ ਹੋਣ ਕਾਰਨ ਹੀ ਸਾਰਿਆਂ ਦਾ ਪਿਆਰ ਪਾਉਂਦੀ ਹੈ। ਮਾਂ ਬੱਚੀ ਦੇ ਸਾਰੇ ਨਖਰੇ ਬਰਦਾਸ਼ਤ ਕਰ ਲੈਂਦੀ ਹੈ। ਜੇ ਮਾਂ ਕਹੇ ਕਪੜੇ ਧੋ ਜਾਂ ਰੋਟੀ ਪਕਾ ਪਰ ਉਹ ਭਾਵੇਂ ਅੱਗੋਂ ਕੰਮ ਨਾ ਵੀ ਕਰੇ ਤਾਂ ਕੋਈ ਖਾਸ ਗੱਲ ਨਹੀਂ। ਇਸ ਘਰ ਵਿੱਚ ਆਜ਼ਾਦੀ ਹੈ ਪਰ ਜਦ ਇਹ ਬੱਚੀ ਮੁਟਿਆਰ ਹੋ ਕੇ, ਨੂੰਹ ਬਣ ਕੇ, ਸਹੁਰੇ ਘਰ ਜਾਂਦੀ ਹੈ ਤਾਂ ਉਥੇ ਐਸੇ ਨਖ਼ਰੇ ਨਹੀਂ ਚਲਦੇ। ਉਥੇ ਤਾਂ ਕਦਰ ਗੁਣਾਂ ਕਰਕੇ ਹੀ ਹੋਵੇਗੀ। ਅੱਜ ਕੱਲ ਸਾਡਾ ਸਮਾਜਿਕ ਢਾਂਚਾ ਐਸਾ ਹੈ ਕਿ ਅਸੀਂ ਆਪਣੀਆਂ ਬੱਚੀਆਂ ਨੂੰ ਉੱਚੀ ਤੋਂ ਉੱਚੀ ਸਿੱਖਿਆ ਤਾਂ ਜ਼ਰੂਰ ਦਿਵਾਉਂਦੇ ਹਾਂ ਤੇ ਪੈਰਾਂ ਤੇ ਖੜਾ ਕਰਨ ਦਾ ਯਤਨ ਕਰਦੇ ਹਾਂ। ਪਰ ਅਫਸੋਸ ਦੀ ਗੱਲ ਹੈ ਕਿ ਜੋ ਅਸਲੀ ਘਰ ਬਾਰ ਸੰਭਾਲਣ ਦੀ ਬੱਚੀ ਨੂੰ ਸਿੱਖਿਆ ਦੀ ਲੋੜ ਹੈ, ਉਸ ਵੱਲ ਖਿਆਲ ਨਹੀਂ ਕਰਦੇ। ਨੂੰਹ ਨੂੰ ਨੂੰਹ ਬਣਾਉਣ ਬਾਰੇ ਨਹੀਂ ਸੋਚਦੇ।

ਦੂਸਰੀ ਉਦਾਹਰਣ ਭਾਈ ਸਾਹਿਬ ਇਹ ਦਿੰਦੇ ਹਨ ਕਿ ਇਕ ਆਦਮੀ ਆਪਣੇ ਘਰੋਂ ਮੂਲ ਪੂੰਜੀ ਲੈ ਕੇ ਪ੍ਰਦੇਸ਼ ਵਪਾਰ ਕਰਨ ਜਾਵੇ ਤੇ ਜੇ ਤਾਂ ਕਮਾਈ ਕਰਕੇ ਘਰ ਲਿਆਵੇ ਤਾਂ ਹੀ ਮਾਨ ਸਤਿਕਾਰ ਮਿਲਦਾ ਹੈ। ਸਾਰੇ ਉਸ ਨੂੰ ਸਪੁੱਤਰ, ਸਪੁੱਤਰ ਕਹਿੰਦੇ ਹਨ ਪਰ ਜੇ ਨਾਕਾਮਯਾਬ ਹੋ ਕੇ ਆਵੇ ਤਾਂ ਮਾਪੇ ਘਰ ਵੀ ਨਹੀਂ ਵੜਨ ਦਿੰਦੇ। ਕਪੂਤ, ਪੂਤ ਤੇ ਸਪੂਤ ਤਿੰਨ ਸ਼ਬਦ, ਸ਼ਬਦ ਕੋਸ਼ ਵਿੱਚ ਮਿਲਦੇ ਹਨ। ਕਪੂਤ ਉਹ ਜੋ ਆਪਣੇ ਮਾਂ ਬਾਪ ਦਾ ਸਾਰਾ ਖਟਿਆ ਖਟਾਇਆ ਧਨ ਬਰਬਾਦ ਕਰ ਦੇਵੇ ਤੇ ਉਨ੍ਹਾਂ ਦੇ ਨਾਮ ਨੂੰ ਬਦਨਾਮ ਕਰੇ। ਪੂਤ ਉਹ ਜੋ ਕੋਈ ਉੱਨਤ ਨਾ ਕਰੇ ਤੇ ਚੀਜਾਂ ਨੂੰ ਉਥੇ ਹੀ ਰਖੇ ਜਿਥੇ ਪਹਿਲਾਂ ਸਨ। ਸਪੁੱਤਰ ਉਹ ਹੈ ਜੋ ਜੀਵਨ ਦੇ ਹਰ ਪਹਿਲੂ ਵਿੱਚ ਤਰੱਕੀ ਕਰੇ ਤੇ ਆਪਣੇ ਮਾਂ ਬਾਪ ਦਾ ਨਾਮ ਰੋਸ਼ਨ ਕਰੇ। ਲੋਕ ਸਿਫਤਾਂ ਕਰਨ ਕਿ ਇਹ ਫਲਾਣੇ ਦਾ ਸਪੁੱਤਰ ਹੈ। ਜਿਵੇਂ ਇਹ ਵਿਆਖਿਆ ਸੰਸਾਰ ਦੇ ਤੱਲ ਤੇ ਹੈ ਤਿਵੇਂ ਇਹ ਧਰਮ ਦੇ ਤੱਲ ਤੇ ਵੀ ਹੈ। ਸਿੱਖ ਆਪਣੇ ਗੁਰੂ ਦਾ ਪੁੱਤਰ ਹੈ, ਔਲਾਦ ਹੈ। ਗੁਰਮੁਖ, ਸਪੁੱਤਰ ਵਾਂਗ ਆਪਣੇ ਗੁਰੂ ਦੇ ਵਿਰਸੇ ਨੂੰ ਚਾਰ ਚੰਨ ਲਗਾਉਂਦਾ ਹੈ ਪਰ ਮਨਮੁਖ, ਕਪੁੱਤਰ ਵਾਂਗ ਗੁਰੂ ਦੀ ਬਦਨਾਮੀ ਹੀ ਕਰਾਉਂਦਾ ਹੈ। ਜੇ ਕਿਸੇ ਸਿੱਖ ਨੂੰ ਵੇਖ ਕੇ ਗੁਰੂ ਯਾਦ ਆਵੇ ਤਾਂ ਸਮਝ ਲੈਣਾ ਕਿ ਉਸ ਸਿੱਖ ਨੇ ਗੁਰੂ ਦੇ ਵਿਰਸੇ ਨੂੰ ਵਧਾਇਆ ਹੈ। ਦੂਸਰੇ ਪਾਸੇ ਜੇ ਕਿਸੇ ਸਿੱਖ ਨੂੰ ਵੇਖ ਕੇ ਅਵਗੁਣ ਤੇ ਬੁਰਾਇਆ ਹੀ ਨਜ਼ਰ ਆਉਣ ਤਾਂ ਸਮਝਣਾ ਕਿ ਗੁਰੂ ਦੇ ਨਾਮ ਨੂੰ ਦਾਗ ਹੀ ਲਗਾਇਆ ਹੈ।

ਵੇਖੋ ਸਿੱਖੀ ਦੀ ਕਮਾਈ ਕਿਸੇ ਮਹਾਨ ਪੁਰਸ਼ ਦੇ ਤੱਤੀ ਤਵੀ ਤੇ ਬੈਠ ਕੇ ਕੀਤੀ ਸੀ। ਇਸੇ ਤਰ੍ਹਾਂ ਅਨੇਕ ਗੁਰਸਿੱਖਾਂ ਨੇ ਗੁਰੂ ਦੀ ਸਿੱਖੀ ਵਧਾਉਣ ਲਈ ਯੋਗਦਾਨ ਪਾਇਆ ਸੀ। ਜਿਵੇਂ ਭਾਈ ਦਿਆਲਾ ਜੀ ਉਬਲਦੀ ਦੇਗ ਵਿੱਚ ਬੈਠਾ ਸੀ, ਮਤੀ ਦਾਸ ਨੇ ਆਪਣੇ ਆਪ ਨੂੰ ਆਰੇ ਥੱਲੇ ਚਿਰਾਇਆ ਸੀ, ਮਨੀ ਸਿੰਘ ਨੇ ਬੰਦ ਬੰਦ ਕਟਵਾਏ ਸਨ ਤੇ ਭਾਈ ਤਾਰੂ ਸਿੰਘ ਨੇ ਖੋਪਰੀ ਉਤਰਾਈ ਸੀ। ਐਸੇ ਸਿੱਖਾਂ ਤੇ ਹੀ ਗੁਰੂ ਸਾਹਿਬ ਨੇ ਮਾਂਣ ਨਾਲ ਕਿਹਾ ਸੀ:-

**ਇਨ ਹੀ ਕੀ ਕਿਰਪਾ ਕੇ ਸਜੇ ਹਮ ਹੈਂ।**
**ਨਹੀਂ, ਮੋ ਸੇ ਗਰੀਬ ਕਰੋਰ ਪਰੇ।**

ਪਰ ਅਫਸੋਸ, ਅੱਜ ਉਨ੍ਹਾਂ ਦੀ ਪਨੀਰੀ ਸਿੱਖੀ ਨੂੰ ਉਜਾੜ ਰਹੀ ਹੈ। ਸਿੱਖ ਨੂੰ ਵੇਖਕੇ ਗੁਰੂ ਨਾਨਕ ਜਾਂ ਗੁਰੂ ਗੋਬਿੰਦ ਸਿੰਘ ਦੀ ਯਾਦ ਨਹੀਂ ਆਉਂਦੀ। ਕਈ ਵਾਰ ਵੇਖਦੇ ਹਾਂ ਕਿ ਇਕ ਪਨੀਰੀ ਦਿਨ ਰਾਤ ਮਿਹਨਤ ਕਰਕੇ ਪੂੰਜੀ ਇਕੱਠੀ ਕਰਦੀ ਹੈ ਤੇ ਦੂਸਰੀ ਪਨੀਰੀ ਇਕੱਠੀ ਕੀਤੀ ਨੂੰ ਰੋੜ ਦਿੰਦੀ ਹੈ। ਕਹਿੰਦੇ ਹਨ ਕਿ ਹੈਨਰੀ ਫੋਰਡ ਨੇ ਆਪਣੇ ਦੇਸ਼ ਅਮਰੀਕਾ ਵਿੱਚ ਪਹਿਲੀ ਵਾਰੀ ਮਿਹਨਤ ਤੇ ਸਖਤ ਘਾਲਣਾ ਘਾਲ ਕੇ ਕਾਰ ਬਣਾਈ ਸੀ ਇਸ ਸਿਲਸਿਲੇ ਵਿੱਚ ਉਹ ਇੱਕ ਵਾਰੀ ਲੰਡਨ ਗਿਆ। ਏਅਰਪੋਰਟ ਤੇ ਇਨਕੁਆਰੀ ਤੇ ਬੈਠੀ ਇੱਕ ਲੜਕੀ ਨੂੰ ਪੁੱਛਣ ਲੱਗਾ ਕਿ ਇਥੇ ਸਸਤੇ ਤੋਂ ਸਸਤਾ ਹੋਟਲ ਕਿਹੜਾ ਹੈ। ਜਦ ਲੜਕੀ ਨੇ ਉਪਰ ਵੇਖਿਆ ਤਾਂ ਸਵਾਲ ਕਰਨ ਵਾਲਾ ਆਦਮੀ ਕੁਝ

ਜਾਂਣਿਆ ਪਛਾਂਣਿਆ ਲੱਗਾ ਪਰ ਯਾਦ ਨਾ ਆਵੇ ਕਿ ਕੌਣ ਹੈ। ਜਲਦੀ ਹੀ ਉਸ ਨੂੰ ਖਿਆਲ ਆਇਆ ਕਿ ਇਹ ਤਾਂ ਉਹ ਆਦਮੀ ਹੈਰਨੀ ਫੌਡ ਹੈ ਜਿਸ ਦੀ ਇੰਟਰਵਿਊ ਤੇ ਤਸਵੀਰ ਉਹ ਹੁਣੇ ਹੀ ਇੱਕ ਰਸਾਲੇ ਵਿੱਚ ਵੇਖ ਰਹੀ ਸੀ। ਉਹ ਬੋਲੀ ਕਿ ਮੁਆਫ ਕਰਨਾ ਜੇ ਮੈਨੂੰ ਗਲਤੀ ਨਹੀਂ ਲਗਦੀ ਤਾਂ ਤੁਸੀਂ ਹੈਨਰੀ ਫੌਡ ਲਗਦੇ ਹੋ। ਉਸ ਨੇ ਹਾਂ ਵਿੱਚ ਸਿਰ ਹਿਲਾਇਆ। ਉਹ ਲੜਕੀ ਫਿਰ ਹੈਰਾਨ ਹੋ ਕੇ ਕਹਿਣ ਲੱਗੀ ਕਿ ਇਹ ਸਮਝ ਨਹੀਂ ਆਉਂਦੀ ਕਿ ਜਦ ਤੁਹਾਡੇ ਪੁੱਤਰ ਇਥੇ ਆਉਂਦੇ ਹਨ ਤਾਂ ਉਹ ਮਹਿੰਗੇ ਤੋਂ ਮਹਿੰਗੇ ਹੋਟਲ ਲੱਭਦੇ ਹਨ ਪਰ ਤੁਸੀਂ ਸਸਤੇ ਤੋਂ ਸਸਤੇ ਬਾਰੇ ਪੁਛ ਰਹੇ ਹੋ। ਹੈਨਰੀ ਫੌਡ ਬੋਲਿਆ ਕਿ ਗੱਲ ਏਨੀ ਹੈ ਕਿ ਉਸ ਦੇ ਪੁੱਤਰ ਮਹਿੰਗੇ ਹੋਟਲ ਵਿੱਚ ਰਹਿ ਸਕਦੇ ਹਨ ਕਿਉਂਕਿ ਉਹ ਇੱਕ ਅਮੀਰ ਬਾਪ ਦੇ ਪੁੱਤਰ ਹਨ ਪਰ ਮੈਂ ਇਕ ਗਰੀਬ ਬਾਪ ਦਾ ਪੁੱਤਰ ਹਾਂ।

ਸਿਆਣਿਆਂ ਦਾ ਕਹਿਣਾ ਹੈ ਕਿ ਕਿਸੇ ਚੀਜ਼ ਦੀ ਕੀਮਤ ਦਾ ਤੱਦ ਹੀ ਪਤਾ ਚੱਲਦਾ ਹੈ ਜਦ ਆਪ ਮਿਹਨਤ ਕਰਕੇ ਬਣਾਈ ਹੋਵੇ। ਸੁਣਿਆ ਹੈ ਕਿ ਇੱਕ ਆਦਮੀ ਮਾਮੂਲੀ ਜੁੱਤੀ ਪਾਈ ਤੇ ਮੋਢੇ ਉਪਰ ਬਹੁਤ ਕੀਮਤੀ ਲੋਈ ਰਖੀ ਜਾ ਰਿਹਾ ਸੀ। ਤੁਰੇ ਜਾਂਦੇ ਜਾਂਦੇ ਉਸ ਦੀ ਜੁੱਤੀ ਉਪਰ ਮਿੱਟੀ ਪੈ ਕੇ ਬਹੁਤ ਗੰਦੀ ਹੋ ਗਈ ਤੇ ਉਸ ਨੇ ਆਪਣੀ ਲੋਈ ਨਾਲ ਜੁੱਤੀ ਨੂੰ ਸਾਫ ਕਰ ਲਿਆ। ਇੱਕ ਰਾਹੀ ਪਾਸ ਦੀ ਲੰਘਦਾ ਹੋਇਆ ਇਹ ਵੇਖ ਕੇ ਰਹਿ ਨਾ ਸਕਿਆ ਤੇ ਉਸ ਨੇ ਪੁਛਿਆ ਕਿ ਤੁਸੀਂ ਮਾਮੂਲੀ ਜੁੱਤੀ ਸਾਫ ਕਰਨ ਲਈ ਐਨੀ ਕੀਮਤੀ ਲੋਈ ਕਿਉਂ ਖਰਾਬ ਕਰ ਰਹੇ ਹੋ ? ਉਹ ਆਦਮੀ ਅੱਗੋਂ ਬੋਲਿਆ ਕਿ ਜੁਤੀ ਮੈਂ ਆਪ ਕਮਾਈ ਕਰਕੇ ਖਰੀਦੀ ਹੋਈ ਹੈ ਜਦ ਕਿ ਇਹ ਲੋਈ ਬਾਪੂ ਪਾਸੋਂ ਮੁਫ਼ਤ ਮਿਲੀ ਹੋਈ ਹੈ।

ਤੀਜੀ ਉਦਾਹਰਣ ਭਾਈ ਸਾਹਿਬ ਇੱਕ ਯੋਧੇ ਦੀ ਦਿੰਦੇ ਹਨ। ਜਿਸ ਤਰ੍ਹਾਂ ਘਮਸਾਣ ਦੇ ਯੁੱਧ ਸਮੇਂ ਇੱਕ ਯੋਧਾ ਵੈਰੀਆਂ ਦੀ ਫੌਜ ਵਿੱਚ ਇਕੱਲਾ ਹੀ ਤਲਵਾਰ ਫੜਕੇ ਜਾ ਬੜੇ ਤੇ ਜਿਤ ਪ੍ਰਾਪਤ ਕਰਕੇ ਜੀਊਂਦਾ ਮੁੜ ਆਵੇ, ਤਾਂ ਸਾਰੇ ਲੋਕੀ ਉਸ ਨੂੰ ਬਹੁਤ ਬਹਾਦਰ ਕਹਿੰਦੇ ਹਨ ਤੇ ਸਤਕਾਰ ਕਰਦੇ ਹਨ।

ਅਖੀਰਲੇ ਬੰਧ ਵਿੱਚ ਭਾਈ ਸਾਹਿਬ ਆਪਣਾ ਫੈਸਲਾ ਸੁਣਾਉਂਦੇ ਹਨ ਕਿ ਇਸੇ ਤਰ੍ਹਾਂ ਜੋ ਕੋਈ ਮਨੁੱਖਾ ਜਨਮ ਪਾਕੇ , ਗੁਰੂ ਦੀ ਚਰਨ ਸ਼ਰਨ ਵਿੱਚ ਰਹਿੰਦਾ ਹੈ ਅਤੇ ਨਾਮ ਸਿਮਰਨ ਦੀ ਕਮਾਈ ਕਰਦਾ ਹੈ, ਉਸੇ ਨੂੰ ਹੀ ਗੁਰੂ ਦੀ ਮਿਹਰ ਸਦਕਾ ਆਪਣਾ ਜਨਮ ਸਫਲ ਕਰਨ ਵਾਲਾ ਮੰਨਣਾ ਚਾਹੀਦਾ ਹੈ।

ਮਨ ਨੂੰ ਗੁਣਵਾਨ ਬਣਾਉਣ ਲਈ ਜ਼ਰੂਰੀ ਹੈ ਕਿ ਗੁਰਬਾਣੀ ਵਿਚੋਂ ਐਸੇ ਸ਼ਬਦ ਜਿਨ੍ਹਾਂ ਵਿੱਚ ਪ੍ਰਮਾਤਮਾ ਦਾ ਜਸ, ਗੁਣ ਅਤੇ ਸਿਫਤਾਂ ਬਾਰੇ ਜ਼ਿਕਰ ਹੋਵੇ, ਉਹ ਜ਼ਬਾਨੀ ਯਾਦ ਕਰਕੇ ਪਿਆਰ ਨਾਲ ਵਾਰ ਵਾਰ ਪੜ੍ਹਦੇ ਰਹਿਣਾ ਚਾਹੀਦੇ ਹਨ। ਜਿਵੇਂ:-

**ਮਲਾਰ ਮਹਲਾ ੫॥**

**ਹੇ ਗੋਬਿੰਦ ਹੇ ਗੋਪਾਲ ਹੇ ਦਇਆਲ ਲਾਲ॥੧॥ ਰਹਾਉ॥ ਪ੍ਰਾਨ ਨਾਥ ਅਨਾਥ ਸਖੇ ਦੀਨ ਦਰਦ ਨਿਵਾਰ॥੧॥ ਹੇ ਸਮ੍ਰਥ ਅਗਮ ਪੂਰਨ ਮੋਹਿ ਮਇਆ ਧਾਰਿ॥ ੨॥ ਅੰਧ ਕੂਪ ਮਹਾ ਭਇਆਨ ਨਾਨਕ ਪਾਰਿ ਉਤਾਰ॥੩॥** *(ਅੰਗ ੧੨੭੩)*

**ਨਾਮਦੇਵ ਜੀ॥**

**ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ॥ ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ॥੧॥ ਰਹਾਉ॥ ਕਰੀਮਾਂ ਰਹੀਮਾਂ ਅਲਾਹ ਤੂੰ ਗਨੀ॥ ਹਾਜਰਾ ਹਜੂਰਿ ਦਰਿ ਪੇਸਿ ਤੂੰ ਮਨੀ॥੧॥ ਦਰੀਆਉ ਤੂ ਦਿਹੰਦ ਤੂ ਬਿਸੀਆਰ ਤੂ ਧਨੀ॥ ਦੇਹਿ ਲੇਹਿ ਏਕੁ ਤੂੰ ਦਿਗਰ ਕੋ ਨਹੀ॥੨॥ ਤੂੰ ਦਾਨਾਂ ਤੂੰ ਬੀਨਾਂ ਮੈ ਬੀਚਾਰੁ ਕਿਆ ਕਰੀ॥ ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ॥੩॥**

*(ਅੰਗ ੭੨੭)*

**ਤੂ ਠਾਕਰੋ ਬੈਰਾਗਰੋ ਮੈ ਜੇਹੀ ਘਣ ਚੇਰੀ ਰਾਮ॥ ਤੂੰ ਸਾਗਰੋ ਰਤਨਾਗਰੋ ਹਉ ਸਾਰ ਨ ਜਾਣਾ ਤੇਰੀ ਰਾਮ॥ ਸਾਰ ਨ ਜਾਣਾ ਤੂ ਵਡ ਦਾਣਾ ਕਰਿ ਮਿਹਰੰਮਤਿ ਸਾਂਈ॥ ਕਿਰਪਾ ਕੀਜੈ ਸਾ ਮਤਿ ਦੀਜੈ ਆਠ ਪਹਰ ਤੁਧੁ ਧਿਆਈ॥ ਗਰਬੁ ਨ ਕੀਜੈ ਰੇਣ ਹੋਵੀਜੈ ਤਾ ਗਤਿ ਜੀਅਰੇ ਤੇਰੀ॥ ਸਭ ਉਪਰਿ ਨਾਨਕ ਕਾ ਠਾਕੁਰੁ ਮੈ ਜੇਹੀ ਘਣ ਚੇਰੀ ਰਾਮ॥੧॥** *(ਅੰਗ ੭੭੯-੮੦)*

----0----

*ਜਦੋਂ ਇੱਕ ਗੋਰੇ ਫੋਰਮੈਨ ਮੈਨੂੰ ਪੁਛਿਆ:*

# ਕੀ ਤੁਸੀਂ ਰੱਬ ਬਣਾ ਸਕਦੇ ਹੋ ?

*ਰਣਬੀਰ ਸਿੰਘ*
*94633-86747*

ਕੀ ਤੁਸੀਂ ਰੱਬ ਨੂੰ ਪੈਦਾ ਕਰ ਸਕਦੇ ਹੋ ? ਨਹੀਂ ਨਾ........। ਤੇ ਜੇ ਕੋਈ ਤੁਹਾਨੂੰ ਆਖੇ ਕਿ "ਮੈਂ ਰੱਬ ਪੈਦਾ ਕਰ ਸਕਦਾ ਹਾਂ" ਤਾਂ ਤੁਸੀਂ ਉਸਨੂੰ ਕੀ ਆਖੋਗੇ ? ਮੂਰਖ, ਨਾਦਾਨ, ਨਾਸਮਝ ਜਾਂ ਹੋਰ ਬਹੁਤ ਕੁਝ ਆਪਣੀ ਆਪਣੀ ਸੂਝ ਅਨੁਸਾਰ। ਐਸਾ ਹੀ ਕੁਝ ਮੈਨੂੰ ਵੀ ਸੁਣਨ ਨੂੰ ਮਿਲਿਆ ਸੀ ਆਪਣੇ ਗੋਰੇ ਫੋਰਮੈਨ ਦੇ ਮੂੰਹ ਤੋਂ ਜਦੋਂ ਮੈਂ 1992 ਵਿੱਚ ਦੁਬਈ ਵਿੱਚ ਇਕ ਇੰਗਲਿਸ਼ ਕੰਪਨੀ ਵਿੱਚ ਕੰਮ ਕਰਦਾ ਸੀ।

ਹੋਇਆ ਇੰਝ ਕਿ ਇਕ ਦਿਨ ਜਦੋਂ ਅਸੀਂ ਸਵੇਰੇ-ਸਵੇਰੇ ਆਪਣਾ ਕੰਮ ਸ਼ੁਰੂ ਕੀਤਾ ਤਾਂ ਮੇਰੇ ਫੋਰਮੈਨ ਨੇ ਮੈਨੂੰ ਆਪਣੇ ਕੋਲ ਬੁਲਾ ਕੇ ਪੁਛਿਆ ਕਿ "What is this" (ਇਹ ਕੀ ਹੈ?) Before starting the work, every people pray his machine, why like this? (ਕੰਮ ਸ਼ੁਰੂ ਕਰਨ ਤੋਂ ਪਹਿਲਾਂ ਹਰੇਕ ਆਦਮੀ ਆਪਣੀ ਮਸ਼ੀਨ ਨੂੰ ਹੱਥ ਲਾ ਕੇ ਮੱਥਾ ਕਿਉਂ ਟੇਕਦਾ ਹੈ) ਤੇ ਉਸ ਨੇ ਵੈਲਡਿੰਗ ਮਸ਼ੀਨ ਨੂੰ ਗਰਾਇੰਡਰ ਨੂੰ ,ਹਥੌੜੇ ਨੂੰ ਹੱਥ ਲਾ ਕੇ ਆਪਣੇ ਮੱਥੇ ਨਾਲ ਲਾ ਕੇ ਪੂਰੀ ਨਕਲ ਕਰਕੇ, ਜਿਵੇਂ ਸਾਡੇ ਲੋਕ ਆਮ ਕਰਦੇ ਨੇ, ਮੈਨੂੰ ਪੁਛਿਆ। ਮੈਂ ਉਸ ਦਾ ਸਵਾਲ ਸੁਣ ਕੇ ਥੋੜਾ ਹੈਰਾਨ ਜਿਹਾ ਹੋਇਆ ਤੇ ਕਿਹਾ "Sir they are earning money by this Machine So, they worship this machine, his tools like God." (ਸਰ ਉਹ ਜਿਸ ਮਸ਼ੀਨ ਨਾਲ ਪੈਸੇ ਕਮਾਉਂਦੇ ਨੇ ਉਸ ਨੇ ਰੱਬ ਵਾਂਗ ਪੂਜਦੇ ਨੇ) What....? They are thinking like this? (ਕਿਆ......? ਉਸ ਨੇ ਅੱਖਾਂ ਪਾੜ ਕੇ ਮੇਰੇ ਵੱਲ ਵੇਖਿਆ ਤੇ ਕਿਹਾ ਕਿ "ਇਹ ਲੋਗ ਇਸ ਤਰ੍ਹਾਂ ਸੋਚਦੇ ਨੇ?) Yes, they think like this. (ਹਾਂ ਏਹ ਲੋਕ ਇਸ ਤਰ੍ਹਾਂ ਹੀ ਸੋਚਦੇ ਨੇ) ਮੈਂ ਜਵਾਬ ਦਿੱਤਾ। ਸਾਡੇ ਲਾਗੇ ਹੀ ਇਕ ਹਥੌੜਾ ਪਿਆ ਸੀ, ਉਸ ਨੇ ਜ਼ੋਰ ਦੀ ਉਸ ਹਥੌੜੇ ਨੂੰ ਲੱਤ ਮਾਰੀ ਤੇ ਕਿਹਾ, "My foot this God" ਮੈਂ ਇਕ ਦਮ ਹੱਕਾ ਬੱਕਾ ਜਾ ਹੋ ਕੇ ਉਸ ਵੱਲ ਵੇਖਣ ਲੱਗ ਪਿਆ ਤੇ ਬਾਕੀ ਲੋਕ ਵੀ ਸੋਚੀਂ ਪੈ ਗਏ ਕਿ ਇਹ ਅਚਾਨਕ ਇਸ ਨੂੰ ਕੀ ਹੋ ਗਿਆ ਤੇ ਉਸ ਤੋਂ ਬਾਅਦ ਜੋ ਕੁਝ ਉਸਨੇ ਮੈਨੂੰ ਮੁਖਾਤਿਬ ਹੋ ਕੇ ਕਿਹਾ, ਉਹ ਸੁਣ ਕੇ ਮੈਂ ਹੈਰਾਨ ਹੋ ਗਿਆ ਤੇ ਸੋਚੀਂ ਪੈ ਗਿਆ ਕਿ ਇਹ ਲੋਕ ਸਾਡੇ ਨਾਲੋਂ ਏਨੇ ਜ਼ਿਆਦਾ ਸਮਝਦਾਰ ਕਿਉਂ ਨੇ, ਜੋ ਗੱਲ ਸਾਨੂੰ ਗੁਰੂ ਨਾਨਕ ਸਾਹਿਬ ਸਦੀਆਂ ਤੋਂ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿੱਚ ਬੈਠ ਕੇ ਸਮਝਾ ਰਹੇ ਨੇ, ਸਾਨੂੰ ਸਮਝ ਨਹੀਂ ਆ ਰਹੀ ਤੇ ਇਹ ਲੋਕ ਆਪਣੇ ਜੀਵਨ ਦੇ ਵਿੱਚ ਲਾਗੂ ਕਰੀ ਬੈਠੇ ਨੇ। ਉਸ ਨੇ ਜੋ ਕਿਹਾ ਉਹ ਸਾਰੀ ਗੱਲ ਹੁਣ ਤੁਸੀਂ ਪੰਜਾਬੀ ਵਿੱਚ ਹੀ ਸੁਣੋ ਤੇ ਇਸ ਗੱਲ ਤੇ ਵਿਚਾਰ ਕਰੋ ਕਿ ਅਸੀਂ ਕਿਥੇ ਖੜੇ ਹਾਂ। ਉਸ ਨੇ ਕਿਹਾ "ਸਿੰਘ ਕੀ ਤੂੰ ਰੱਬ ਨੂੰ ਬਣਾ ਸਕਦਾ ਹੈ? ਮੈਂ ਕਿਹਾ ਨਹੀਂ। "ਹਾਂ ਸਿੰਘ ਅਸੀਂ ਰੱਬ ਨੂੰ ਨਹੀਂ ਬਣਾ ਸਕਦੇ, ਲੇਕਿਨ ਰੱਬ ਸਾਨੂੰ ਬਣਾ ਸਕਦਾ ਹੈ। ਅਸੀਂ ਸਾਰੇ ਹੀ ਉਸ ਦੀ ਬਣਤਰ ਹਾਂ। ਸਾਰਾ ਸੰਸਾਰ ਹੀ ਉਸ ਦੀ ਰਚਨਾ ਹੈ। ਜ਼ਰਾ ਧਿਆਨ ਨਾਲ ਸੋਚੋ ਕਿ ਇਹ ਵੈਲਡਿੰਗ ਮਸ਼ੀਨ ਕਿਸ ਨੇ ਬਣਾਈ, ਮੈਂ ਬਣਾਈ (ਆਦਮੀ ਨੇ) ਗਰਾਂਈਡਰ ਕਿਸ ਨੇ ਬਣਾਇਆ, ਮੈਂ (ਆਦਮੀ ਨੇ), ਬਣਾਇਆ, ਹੈਮਰ (ਹਥੌੜਾ) ਕਿਸੇ ਨੇ ਬਣਾਇਆ, ਮੈਂ ਬਣਾਇਆ। ਹੁਣ ਤੂੰ ਦਸ ਮੇਰੇ ਦੁਆਰਾ ਤਿਆਰ ਕੀਤੀ ਮਸ਼ੀਨ ਜਾਂ ਹੈਮਰ ਰੱਬ. ਕਿਵੇਂ ਹੋ ਸਕਦੀ ਹੈ? ਤੂੰ ਕਹਿੰਦਾ ਹੈ ਕਿ ਅਸੀਂ ਇਸ ਮਸ਼ੀਨ ਦੁਆਰਾ ਪੈਸੇ ਕਮਾਦੇ ਹਾਂ, ਇਸ ਕਰਕੇ ਇਸ ਮਸ਼ੀਨ ਨੂੰ ਰੱਬ ਵਾਂਗ ਪੂਜਦੇ

ਹਾਂ। ਹੁਣ ਤੂੰ ਦਸ ਕਿ ਅਗਰ ਤੈਨੂੰ ਇਹ ਮਸ਼ੀਨ ਚਲਾਉਣੀ ਹੀ ਨਾ ਆਉਂਦੀ ਹੋਵੇ, ਫਿਰ ਕੀ ਇਹ ਮਸ਼ੀਨ ਤੈਨੂੰ ਪੈਸੇ ਦੇਵੇਗੀ? ਜੇ ਤੈਨੂੰ ਵੈਲਡਿੰਗ ਕਰਨੀ ਨਹੀਂ ਆਉਂਦੀ ਤਾਂ ਕਿ ਇਹ ਮਸ਼ੀਨ ਆਪੇ ਵੈਲਡਿੰਗ ਕਰ ਦੇਵੇਗੀ? ਨਹੀਂ ਨਾ.....।" ਮੈਂ ਹਾਂ ਵਿੱਚ ਸਿਰ ਹਿਲਾ ਦਿੱਤਾ। ਇਸ ਦਾ ਮਤਲਬ ਪੈਸੇ ਤੁਸੀਂ ਆਪਣੇ ਹੁਨਰ ਸਦਕਾ ਕਮਾਉਂਦੇ ਹੋ ਨਾ ਕਿ ਮਸ਼ੀਨ ਜਾਂ ਦੂਜੇ ਟੂਲ ਤੁਹਾਨੂੰ ਕਮਾ ਕੇ ਦਿੰਦੇ ਹਨ। ਸਮਝੋ ਇਸ ਗੱਲ ਨੂੰ, ਮੂਰਖ ਨਾ ਬਣੋ। ਅਗਰ ਤੁਸੀਂ ਧੰਨਵਾਦ ਕਰਨਾ ਹੀ ਚਾਹੁੰਦੇ ਹੋ ਤਾਂ ਰੱਬ ਦਾ ਕਰੋ ਜੋ ਤੁਹਾਡੇ ਦਿਲਾਂ ਵਿੱਚ ਰਹਿੰਦਾ ਹੈ, ਜਿਸ ਨੇ ਹੱਥ ਦਿੱਤੇ ਕੰਮ ਕਰਨ ਵਾਸਤੇ । ਅੱਖਾਂ ਦਿੱਤੀਆਂ, ਕੰਨ ਦਿੱਤੇ, ਪੈਰ ਦਿੱਤੇ ਮਤਲਬ ਕਿ ਪੂਰਾ ਸਰੀਰ ਦਿੱਤਾ। ਅਗਰ ਹੱਥ ਨਾ ਦਿੱਤੇ ਹੁੰਦੇ ਤਾਂ ਕੀ ਅਸੀਂ ਮਸ਼ੀਨ ਜਾਂ ਹੋਰ ਟੂਲ ਵਗੈਰਾ ਬਣਾ ਸਕਦੇ ਸੀ? ਇਸ ਦਾ ਮਤਲਬ ਪਰਮਾਤਮਾ ਨੇ ਸਾਨੂੰ ਬਣਾਇਆ ਤੇ ਅਸੀਂ ਮਸ਼ੀਨਾਂ ਬਣਾਈਆ ਤੇ ਸਾਡੀ ਬਣਾਈ ਹੋਈ ਮਸ਼ੀਨ ਜਾਂ ਟੂਲ ਕਿਸੇ ਵੀ ਹਾਲਤ ਵਿੱਚ ਰੱਬ ਨਹੀਂ ਹੋ ਸਕਦੀ।ਓਕੇ, ਜਾਓ ਹੁਣ ਆਪਣਾ-ਆਪਣਾ ਕੰਮ ਕਰੋ ਤੇ ਪੂਰੀ ਇਮਾਨਦਾਰੀ ਨਾਲ ਕੰਮ ਕਰੋ, ਫਿਰ ਰੱਬ ਤੁਹਾਡੇ 'ਤੇ ਖੁਸ਼ ਹੋਵੇਗਾ।"

ਅਸੀਂ ਆਪਣੇ ਆਪਣੇ ਕੰਮ ਤੇ ਲੱਗ ਗਏ, ਲੇਕਿਨ ਮੈਂ ਸਾਰਾ ਦਿਨ ਕਿਸੇ ਵਿਸਮਾਦਿੱਤ ਜੀ ਅਵਸਥਾ ਵਿੱਚ ਰਿਹਾ। ਥੋੜੇ ਲਫਜਾਂ ਵਿੱਚ ਹੀ ਉਹ ਸਾਨੂੰ ਬਹੁਤ ਕੁਝ ਸਮਝਾ ਗਿਆ ਸੀ। ਦੂਜੇ ਦਿਨ ਸਵੇਰੇ ਜਦੋਂ ਮੈਂ ਜਪੁਜੀ ਸਾਹਿਬ ਦਾ ਪਾਠ ਕਰਨ ਲੱਗਾ ਤਾਂ ਅਚਾਨਕ ਪੰਜਵੀਂ ਪਉੜੀ ਤੇ ਆਕੇ ਰੁਕ ਗਿਆ। ਦਿਮਾਗ ਦੇ ਵਿੱਚ ਕੱਲ ਵਾਲੀ ਵਿਚਾਰ ਲਗਾਤਾਰ ਚੱਲ ਰਹੀ ਸੀ ਤੇ ਇਥੇ ਆਕੇ ਵਿਚਾਰ ਮੇਲ ਖਾ ਗਏ। ਹੈਂ ਇਹ ਕੀ, ਏਹੀ ਤਾਂ ਗੁਰੂ ਨਾਨਕ ਸਾਹਿਬ ਸਾਨੂੰ ਸਮਝਾ ਰਹੇ ਨੇ ਕਿ ਉਸ ਪ੍ਰਮਾਤਮਾ ਨੂੰ ਕੋਈ ਥਾਪ ਨਹੀਂ ਸਕਦਾ, ਭਾਵ ਬਣਾ ਨਹੀਂ ਸਕਦਾ, ਉਹ ਆਪਣੇ ਆਪ ਤੋਂ ਹੀ ਹੈ "ਥਾਪਿਆ ਨਾ ਜਾਇ, ਕੀਤਾ ਨ ਹੋਇ॥ ਆਪੇ ਆਪਿ ਨਿਰੰਜਨੁ ਸੋਈ॥ ਜਿਨਿ ਸੇਵਿਆ, ਤਿਨਿ ਪਾਇਆ ਮਾਨੁ॥ ਨਾਨਕ ਗਾਵੀਐ ਗੁਣੀ ਨਿਧਾਨੁ॥"

•

ਵਾਹ, ਮੇਰੇ ਮਾਲਕਾ ਵਾਹ, ਤੁਸੀਂ ਸਾਨੂੰ ਇਤਨਾ ਸ਼ਾਨਦਾਰ ਗਿਆਨ ਰੂਪੀ ਉਪਦੇਸ਼ ਪਹਿਲਾਂ ਹੀ ਦਿੱਤਾ ਹੋਇਆ ਹੈ ਤੇ ਅਸੀਂ ਇਸ ਨੂੰ ਸਮਝ ਕੇ ਜੀਵਨ ਵਿੱਚ ਲਾਗੂ ਕਰਨ ਦੀ ਬਜਾਏ ਸਿਰਫ ਤੇ ਸਿਰਫ ਪੜ੍ਹਨ ਤਕ ਜਾਂ ਤੋਤਾ ਰਟਨ ਤਕ ਹੀ ਸੀਮਿਤ ਕਰ ਕੇ ਰੱਖ ਦਿੱਤਾ। ਸਮਝ ਨਾ ਹੋਣ ਕਾਰਨ ਅੱਜ ਅਸੀਂ ਆਪਣੇ ਹੱਥੀ ਬਣਾਈਆਂ ਮੂਰਤੀਆਂ, ਫੋਟੋਆਂ ਜਾਂ ਔਜਾਰਾਂ ਨੂੰ ਧੂਫ ਧੁਖਾ ਕੇ, ਟਿੱਕਾ ਲਾ ਕੇ ਉਨ੍ਹਾਂ ਵਿਚੋਂ ਰੱਬ ਲੱਭਣ ਦੀ ਕੋਸ਼ਿਸ਼ ਕਰਦੇ ਹਾਂ। ਸਚਮੁਚ ਉਸ ਦਿਨ ਮੈਨੂੰ ਇਸ ਪਉੜੀ ਦੇ ਅਰਥ Practically ਰੂਪ ਵਿੱਚ ਸਮਝ ਆ ਚੁੱਕੇ ਸਨ। ਉਸ ਦਿਨ ਜਦੋਂ ਮੈਂ ਸਵੇਰੇ ਆਪਣੇ ਕੰਮ ਤੇ ਪੁੱਜਾ ਤਾਂ, ਜੋ ਮੇਰੇ ਨਾਲ ਕੰਮ ਕਰਨ ਵਾਲੇ ਸਨ ਕਿਸੇ ਨੇ ਵੀ ਆਪਣੀ ਮਸ਼ੀਨ ਜਾਂ ਟੂਲ ਨੂੰ ਹੱਥ ਲਾ ਕੇ ਮੱਥਾ ਨਹੀਂ ਟੇਕਿਆ ਲੇਕਿਨ ਆਪਣੇ ਦਿਲ ਤੇ ਹੱਥ ਲਾ ਕੇ ਫੇਰ ਮੱਥੇ ਤੇ ਹੱਥ ਲਾ ਕੇ ਰੱਬ ਨੂੰ ਜ਼ਰੂਰ ਯਾਦ ਕੀਤਾ ਤੇ ਐਸਾ ਕਰਦੇ ਵਕਤ ਇਕ ਦੂਜੇ ਵੱਲ ਵੇਖ ਕੇ ਮੁਸਕਰਾਂਦੇ ਵੀ ਰਹੇ।

1970 ਵਿੱਚ ਆਈ ਫਿਲਮ "ਨਾਨਕ ਨਾਮ ਜਹਾਜ ਹੈ" ਵਿੱਚ ਗਾਇਕ ਮਨਾ ਡੇ ਦੁਆਰਾ ਗਾਇਆ ਜਪੁਜੀ ਬਾਣੀ ਦਾ ਇਹ ਸ਼ਬਦ ਮੈਨੂੰ ਬਹੁਤ ਪਿਆਰਾ ਲਗਦਾ ਹੈ ਤੇ ਮੈਂ ਇਸ ਨੂੰ ਗਾਂਦਾ ਵੀ ਉਸੀ ਲਇ (ਲੈ) ਵਿੱਚ ਹਾਂ ਤੇ ਜਦੋਂ ਵੀ ਮੈਂ ਇਸ ਸ਼ਬਦ ਨੂੰ ਗਾਂਦਾ ਹਾਂ ਮੈਨੂੰ ਉਸ ਗੋਰੇ ਫੋਰਮੈਨ ਦੁਆਰਾ ਹੈਮਰ ਨੂੰ (ਹਥੌੜੇ ਨੂੰ) ਮਾਰੀ ਗਈ ਲੱਤ ਤੇ ਉਸ ਦੁਆਰਾ ਬੋਲੇ ਗਏ ਬੋਲ, "ਮਾਈ ਫੁਟ ਦਿਸ ਗਾੱਡ" ਯਾਦ ਆ ਜਾਂਦੇ ਹਨ ਤੇ ਮੈਂ ਸੋਚੀ ਪੈ ਜਾਂਦਾ ਹਾਂ ਕਿ ਇਨ੍ਹਾਂ ਗੋਰਿਆਂ ਨੂੰ ਐਨੀ ਅਕਲ ਕਿਥੋਂ ਆ ਗਈ। ਸਾਡੇ ਕੋਲ ਗੁਰਬਾਣੀ ਦੇ ਰੂਪ ਵਿੱਚ ਗਿਆਨ ਦਾ ਭੰਡਾਰ ਭਰਿਆ ਪਿਆ ਹੈ। ਇਸ ਦੇ ਬਾਵਜੂਦ ਅਸੀਂ ਗਿਆਨ ਤੋਂ ਕੋਰੇ ਹਾਂ ਤੇ ਕਰਮਕਾਂਡਾ ਵਿੱਚ ਫਸੇ ਹਾਂ। ਕਾਰਨ ਸਾਫ ਹੈ। ਅਸੀਂ ਇਸ ਗੁਰਬਾਣੀ ਨੂੰ ਪੜ੍ਹਦੇ ਤਾਂ ਬਿਲਕੁਲ ਹੀ ਨਹੀਂ, ਜੇ ਪੜ੍ਹਦੇ ਹਾਂ ਤਾਂ ਸਮਝਣ ਦੀ ਕੋਸ਼ਿਸ਼ ਨਹੀਂ ਕਰਦੇ, ਤੇ ਸੱਚ ਜਾਣਿਓ ਜੇ ਸਮਝ ਵੀ ਲਈ ਤਾਂ ਆਪਣੇ ਜੀਵਨ ਵਿੱਚ ਲਾਗੂ ਕਰਨ ਦੀ ਸਾਡੇ ਵਿੱਚ ਹਿੰਮਤ ਨਹੀਂ ਹੁੰਦੀ। ਛੱਡ ਯਾਰ, ਕੋਈ ਫਰਕ ਨੀ ਪੈਂਦਾ, ਕੀ ਹੋ

ਗਿਆ ਜੇ ਮੱਥਾ ਟੇਕ ਲਿਆ, ਕਿਸੇ ਨੂੰ ਨਾਰਾਜ਼ ਨਹੀਂ ਕਰੀਦਾ, ਸਤਿਕਾਰ ਸਭ ਦਾ ਕਰਨਾ ਚਾਹੀਦਾ ਹੈ, ਵਗੈਰਾ ਵਗੈਰਾ ਪਤਾ ਨਹੀਂ ਕਿਨੇ ਕੁ ਹੋਰ ਬਹਾਨੇ ਘੜ ਕੇ ਅਸੀਂ ਸਰ ਨੂੰ ਆਪਣੀ ਜ਼ਿੰਦਗੀ ਵਿੱਚ ਢਾਲਣ ਤੋਂ ਇਨਕਾਰੀ ਹੋ ਜਾਂਦੇ ਹਾਂ ਤੇ ਕੋਹਲੂ ਦੇ ਬੈਲ ਦੀ ਤਰ੍ਹਾਂ ਉਸੇ ਕਰਮਕਾਂਡੀ ਚੱਕਰ ਵਿੱਚ ਫਸੇ ਆਪਣੀ ਜੀਵਨ ਯਾਤਰਾ ਲੰਘਾਈ ਜਾ ਰਹੇ ਹਾਂ।

ਜ਼ਰਾ ਸੋਚ ਕੇ ਵੇਖੋ, ਜਿਸ ਹਥੋੜੇ ਦੀ ਜਾਂ ਜਿਸ ਮਸ਼ੀਨ ਦੀ ਪੂਜਾ ਅਸੀਂ ਦੀਵਾਲੀ ਤੋਂ ਦੂਜੇ ਦਿਨ ਕਰਦੇ ਹਾਂ, ਕੀ ਉਸੇ ਹਥੋੜੇ ਨਾਲ ਜਾਂ ਮਸ਼ੀਨ, ਨਾਲ ਸਾਡੇ ਸੱਟ ਚੋਟ ਨਹੀਂ ਲਗਦੀ? ਥੋੜੀ ਜੀ ਅਣਗਹਲੀ ਜਾਂ ਲਾਪਰਵਾਹੀ ਹੋਣ ਦੀ ਦੇਰ ਹੈ ਉਹੀ ਮਸ਼ੀਨ ਸਾਡਾ ਹੱਥ ਪੈਰ ਵਢ ਕੇ ਉਹ ਮਾਰਦੀ ਹੈ। ਫਿਰ ਐਸੀ ਮਸ਼ੀਨ ਦੀ ਪੂਜਾ ਦਾ ਕੀ ਲਾਭ ਜੋ ਸਾਡਾ ਖਿਆਲ ਹੀ ਨਹੀਂ ਰੱਖਦੀ। ਦੀਵਾਲੀ ਤੋਂ ਦੂਜੇ ਦਿਨ ਜਦੋਂ ਮੈਂ ਆਪਣੇ ਸਿੱਖ ਵੀਰਾਂ ਨੂੰ ਫੈਕਟਰੀਆਂ ਵਿੱਚ ਔਜਾਰਾਂ ਦੀ ਮਸ਼ੀਨਾਂ ਦੀ ਅਤੇ ਇਕ ਖਾਸ ਮਿਥਿਹਾਸਿਕ ਦੇਵਤੇ ਦੀ ਪੂਜਾ ਕਰਦੇ ਹੋਏ ਵੇਖਦਾ ਹਾਂ ਤਾਂ ਮੈਨੂੰ ਬੇਹੱਦ ਅਫਸੋਸ ਹੁੰਦਾ ਹੈ। ਦੂਜੇ ਧਰਮਾਂ ਵਾਲਿਆਂ ਨਾਲ ਮੈਨੂੰ ਕੋਈ ਸ਼ਿਕਾਇਤ ਨਹੀਂ ਉਹ ਜੋ ਮਰਜ਼ੀ ਕਰਨ, ਲੇਕਿਨ ਸਿੱਖਾਂ ਨੇ ਇਸ ਮਿਥਿਹਾਸਕ ਦੇਵਤੇ ਤੇ ਕਿਉਂ ਤੇ ਕਿਵੇਂ ਭਰੋਸਾ ਕਰ ਲਿਆ, ਇਹ ਸਮਝ ਨੀ ਆਇਆ। ਕੈਸੀ ਦੋਹਰੀ ਮਾਨਸਿਕਤਾ ਵਿੱਚ ਜੀ ਰਹੇ ਨੇ ਇਹ ਲੋਕ ? ਰੋਜ਼ ਸਵੇਰੇ ਘਰ ਵਿੱਚ ਜਾਂ ਗੁਰਦੁਆਰੇ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਖੜੇ ਹੋ ਕੇ ਅਰਦਾਸ ਵਿੱਚ ਭਰੋਸਾ ਦਾਨ, ਵਿਸਾਹ ਦਾਨ ਵੀ ਮੰਗਦਾ ਹੈ, ਅਰਦਾਸ ਤੋਂ ਬਾਅਦ "ਸਭ ਸਿਖਨ ਕੋ ਹੁਕਮ ਹੈ, ਗੁਰੂ ਮਾਨਿਓ ਗ੍ਰੰਥ" ਵੀ ਪੜ੍ਹਦਾ ਹੈ ਤੇ ਫੈਕਟਰੀ ਵਿੱਚ ਜਾ ਕੇ ਇਸ ਮਿਥਿਹਾਸਕ ਦੇਵਤੇ ਅੱਗੇ ਧੂਫ ਬੱਤੀ ਵੀ ਕਰਦਾ ਹੈ। ਨਿਰਭਓ ਨੂੰ ਜਪਣ ਵਾਲਾ ਸਿੱਖ ਅੱਜ ਇੱਕ ਅਜੀਬ ਡਰ ਵਿੱਚ ਆਪਣੀ ਜ਼ਿੰਦਗੀ ਜੀ ਰਿਹਾ ਹੈ। ਸ਼ਾਇਦ ਉਹ ਸੋਚਦਾ ਹੋਵੇਗਾ ਕਿ ਜੇ ਮੈਂ ਇਸ ਮਿਥਿਹਾਸਕ ਦੇਵਤੇ ਦੀ ਤਸਵੀਰ ਆਪਣੀ ਫੈਕਟਰੀ ਵਰਕਸ਼ਾਪ ਵਿਚੋਂ ਹਟਾ ਦਿੱਤੀ ਤਾਂ ਮੇਰਾ ਕਾਰੋਬਾਰ ਹੀ ਕਿਤੇ ਬੰਦ ਨਾ ਹੋ ਜਾਵੇ। ਅੱਜ ਸਿੱਖ ਇਸ ਗੱਲ ਨੂੰ ਭੁੱਲ ਗਿਆ ਕਿ "ਜਿਨਿ ਜੀਉ ਦੀਅ ਸੁ ਰਿਜਕੁ ਅੰਬਰਾਵੈ॥" (794) ਭਾਵ ਜਿਸ ਪ੍ਰਮਾਤਮਾ ਨੇ ਜਿੰਦ ਜਾਨ ਦਿੱਤੀ ਹੈ ਉਹ ਰਿਜ਼ਕ ਦਾ ਵੀ ਇੰਤਜ਼ਾਮ ਕਰਦਾ ਹੈ। ਫਿਰ ਉਸ ਅਕਾਲ ਪੁਰਖ ਪਰਮਾਤਮਾ ਉਪਰ ਭਰੋਸਾ ਕਰਨ ਦੀ ਬਜਾਏ ਇਕ ਮਨੋਕਲਪਿਤ ਦੇਵਤੇ ਤੇ ਭਰੋਸਾ ਕਿਉਂ...? ਨਿਰਭਉ ਨੂੰ ਜਪ ਕੇ ਤਾਂ ਨਿਰਭਉ ਹੋਣਾ ਸੀ। ਕਮਾਲ ਦੀ ਗੱਲ ਤਾਂ ਇਹ ਹੈ ਕਿ ਸੁਖਮਨੀ ਸਾਹਿਬ ਦੀ ਬਾਣੀ ਵਿੱਚ ਸਿੱਖ ਇਸ ਗੱਲ ਨੂੰ ਰੋਜ਼ ਪੜ੍ਹਦਾ ਵੀ ਹੈ "ਨਿਰਭਉ ਜਪੈ ਸਗਲ ਭਉ ਮਿਟੈ।" ਜੋ ਮਨੁੱਖ ਨਿਰਭਉ ਅਕਾਲ ਪੁਰਖ ਨੂੰ ਜਪਦਾ ਹੈ, ਯਾਦ ਕਰਦਾ ਹੈ, ਉਸ ਦਾ ਸਾਰਾ ਡਰ ਮਿਟ ਜਾਂਦਾ ਹੈ। ਲੇਕਿਨ ਅਸੀਂ ਸਿਰਫ ਇਸ ਬਾਣੀ ਨੂੰ ਪੜ੍ਹਨ ਤਕ ਹੀ ਸੀਮਿਤ ਹੋ ਗਏ ਹਾਂ।

ਹੋਰ ਵੇਖੋ ਜੋ ਬਾਣੀ ਇਨਾਂ ਮਨੋਕਲਪਿਤ ਦੇਵਤਿਆਂ ਨੂੰ ਰੱਦ ਕਰਦੀ ਹੈ ਉਸੇ ਬਾਣੀ ਦਾ ਅਖੰਡਪਾਠ ਅੱਜ ਸਿੱਖ ਇਸ ਮਨੋਕਲਪਿਤ ਦੇਵਤੇ ਦੇ ਜਨਮ ਦਿਨ ਮਨਾਉਣ ਲੱਗਿਆ ਕਰਦਾ ਹੈ। ਭਗਤ ਨਾਮਦੇਵ ਜੀ ਨੇ ਤਾਂ ਇਥੋਂ ਤਕ ਕਹਿ ਦਿੱਤਾ ਕਿ ਐ ਦੁਨੀਆਂ ਦੇ ਲੋਕੋ ਮੈਨੂੰ ਇਕ ਰੱਬ ਚਾਹੀਦਾ ਹੈ, ਉਸ ਦੇ ਬਦਲੇ ਵਿੱਚ ਜਿਨੇ ਵੀ ਦੇਵੀ ਦੇਵਤੇ ਹਨ ਸਾਰੇ ਹੀ ਲੈ ਲਵੋ।" ਹਉ ਤਉ ਏਕੁ ਰਮਈਆ ਲੈਹਉ॥ ਆਨ ਦੇਵ ਬਦਲਾਵਨਿ ਦੇਹਉ॥" (ਅੰਗ 874) ਗੁਰੂ ਨਾਨਕ ਸਾਹਿਬ ਜੀ ਕਹਿੰਦੇ ਨੇ "ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ॥ ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸ਼ਨਾ ਨਾਮਿ ਬੁਝਾਈ॥" (ਅੰਗ 634) ਭਾਵ ਕਿ ਮੈਂ ਰੱਬ ਪਰਮਾਤਮਾ ਤੋਂ ਬਿਨਾਂ ਕਿਸੇ ਹੋਰ ਦੀ ਪੂਜਾ ਨਹੀਂ ਕਰਦਾ ਤੇ ਮੜ੍ਹੀਆਂ ਮਸਾਣਾਂ ਵਿੱਚ ਨਹੀਂ ਜਾਂਦਾ, ਤੇ ਪਦਾਰਥ ਮਾਇਆ ਦੇ ਲਾਲਚ ਵਿੱਚ ਫਸ ਕੇ ਮੈਂ ਪ੍ਰਮਾਤਮਾ ਦੇ ਦਰ ਤੋਂ ਬਿਨਾਂ ਕਿਸੇ ਹੋਰ ਦੇ ਦਰ ਤੇ ਮੰਗਣ ਨਹੀਂ ਜਾਂਦਾ।" ਹੁਣ ਦਸੋ ਹੈ ਕੋਈ ਸ਼ੱਕ ਦੀ ਗੁੰਜਾਇਸ਼ ? ਸਾਨੂੰ ਤਾਂ ਗੁਰੂ ਨਾਨਕ ਪਾਤਿਸ਼ਾਹ ਜੀ ਨੇ ਇਕ ਓਅੰਕਾਰ। ਇਕ ਪ੍ਰਮਾਤਮਾ। ਇਕ ਅਕਾਲ ਪੁਰਖ ਦੇ ਲੜ ਲਾਇਆ ਸੀ, ਲੇਕਿਨ ਅਸੀਂ ਇਕ ਨੂੰ ਛੱਡ ਕੇ ਪਤਾ ਨਹੀਂ ਕਿਨਿਆਂ ਕੁ ਦੇ ਮਗਰ ਲੱਗ ਕੇ ਖਜੱਲ

ਧੋਖਾ ਕਰਦੇ ਹਾਂ ਅਸੀਂ, ਆਪਣੇ ਆਪ ਨਾਲ ਵੀ ਤੇ ਗੁਰੂਆਂ/ਭਗਤਾਂ ਦੀ ਉਸ ਪਾਵਨ ਬਾਣੀ ਨਾਲ ਵੀ, ਜੋ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿੱਚ ਸਾਡਾ ਮਾਰਗ ਦਰਸ਼ਨ ਕ ਰ ਦ ੀ ਹੈ।

"ਅਨਪੜ੍ਹਤਾ ਇਕ ਅਭਿਸ਼ਾਪ ਹੈ।" ਇਹ ਵਾਕ ਸਕੂਲਾਂ/ਕਾਲਜਾਂ ਦੀ ਬਿਲਡਿੰਗਾਂ ਤੇ ਲਿਖਿਆ ਹੋਇਆ ਕਈ ਵਾਰ ਆਪਣੇ ਸਕੂਲ ਟਾਇਮ ਵਿੱਚ ਪੜ੍ਹਿਆ ਤੇ ਇਸ ਵਾਕ ਨੂੰ ਸਿੱਖ ਕੌਮ ਤੇ ਲਾਗੂ ਹੋਇਆ। ਮੈਂ ਅੱਜ ਇਨ-ਬਿਨ ਵੇਖ ਰਿਹਾ ਹਾਂ। ਅੱਜ ਸਿੱਖ ਕੌਮ ਪੜੀ ਲਿਖੀ ਹੋਣ ਦੇ ਬਾਵਜੂਦ ਗੁਰਮਤਿ ਗਿਆਨ ਦੇ ਪਖੋਂ ਅਨਪੜ੍ਹ ਹੀ ਹੈ ਕਿਉਂਕਿ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਨਾ ਅਸੀਂ ਪੜ੍ਹਦੇ ਹਾਂ ਨਾ ਵਿਚਾਰਦੇ ਹਾਂ ਜਿਵੇਂ ਕਿ ਮੈਂ ਪਹਿਲਾਂ ਹੀ ਕਹਿ ਚੁਕਾ ਹਾਂ। ਅਗਿਆਨਤਾ ਵਸ ਹੀ ਅੱਜ ਸਿੱਖ ਵੱਖ-ਵੱਖ ਡੇਰਿਆਂ ਦਾ, ਪਾਖੰਡੀ ਸਾਧਾਂ ਦਾ ਤੇ ਮਿਥਿਹਾਸਕ ਦੇਵੀ-ਦੇਵਤਿਆਂ ਦਾ ਉਪਾਸ਼ਕ ਬਣਿਆ ਹੋਇਆ ਹੈ। ਭਲਾ ਰੋਜ ਜਪੁਜੀ ਸਾਹਿਬ ਦਾ ਪਾਠ ਕਰਨ ਵਾਲੇ ਨੂੰ ਇਸ ਗੱਲ ਦੀ ਸਮਝ ਕਿਉ ਨਹੀਂ ਆ ਰਹੀ ਕਿ "ਕੀਤਾ ਪਸਾਉ ਏਕੋ ਕਵਾਉ। ਤਿਸ ਤੇ ਹੋਏ ਲੱਖ ਦਰੀਆਉ॥" ਭਾਵ ਉਸ ਅਕਾਲ ਪੁਰਖ ਨੇ ਆਪਣੇ ਹੁਕਮਿ ਨਾਲ ਸਾਰਾ ਸੰਸਾਰ ਬਣਾ ਦਿੱਤਾ ਤੇ ਉਸ ਦੇ ਇਕ ਹੁਕਮ ਨਾਲ ਹੀ ਜ਼ਿੰਦਗੀ ਦੇ ਲੱਖਾ ਦਰਿਆ ਬਣ ਗਏ। ਭਾਵ ਲੱਖਾ ਜੂਨੀਆਂ ਬਣ ਗਈਆਂ, ਲੱਖਾਂ ਕਿਸਮਾਂ ਦੇ ਜੀਵ ਜੰਤੂ ਬਣ ਗਏ ਤੇ ਉਨ੍ਹਾਂ ਜੀਵ-ਜੰਤੂਆਂ ਨੂੰ ਸੋਹਣੇ ਸਰੀਰ ਹੱਥ ਪੈਰ ਤੇ ਦਿਮਾਗ ਦੇ ਦਿੱਤੇ। ਜਿਸ ਦੀ ਬਦੌਲਤ ਹਰੇਕ ਜੀਵ ਨੇ ਆਪਣੇ ਖਾਣ ਪੀਣ ਤੇ ਰਹਿਣ ਸਹਿਣ ਦੇ ਢੰਗ ਤਰੀਕੇ ਆਪ ਤਿਆਰ ਕਰ ਲਏ ਤੇ ਅੱਜ ਜਿੰਨੇ ਵੀ ਆਵਿਸ਼ਕਾਰ ਦੁਨੀਆਂ ਤੇ ਹੋਏ, ਨਵੀਆਂ ਕਾਢਾਂ ਨਿਕਲੀਆਂ, ਮਸ਼ੀਨਾਂ ਬਣੀਆਂ, ਸਭ ਇਨਸਾਨ ਨੇ/ਬੰਦੇ ਨੇ ਆਪ ਬਣਾਈਆਂ ਤੇ ਇਸ ਸੱਚਾਈ ਤੋਂ ਕੋਈ ਮੁਨਕਰ ਵੀ ਨਹੀਂ ਹੋ ਸਕਦਾ ਤੇ ਫਿਰ ਕਿਉਂ ਕਹਿੰਦੇ ਹਾਂ ਅਸੀਂ ਕਿ ਸਾਡੇ ਔਜਾਰ, ਸਾਡੀਆਂ ਮਸ਼ੀਨਾਂ ਇਕ ਖਾਸ ਦੇਵਤੇ ਨੇ ਬਣਾਈਆਂ ? ਹੈ ਨਾ ਧੋਖਾ ਆਪਣੇ ਆਪ ਨਾਲ ਵੀ, ਗੁਰੂ ਸਾਹਿਬਾਂ ਦੀ ਪਾਵਨ ਬਾਣੀ ਨਾਲ ਵੀ ਤੇ ਉਸ **ਸਰਵਸ਼ਕਤੀ ਮਾਨ ਅਕਾਲਪੁਰਖ ਪਰਮਾਤਮਾ ਨਾਲ ਵੀ। ਸੋ** ਆਉ, ਇਕ ਅਕਾਲ ਪੁਰਖ ਪਰਮਾਤਮਾ ਦੀ **ਹੀ ਪੂਜਾ** ਕਰੀਏ ਤੇ ਇਨਾਂ ਝੂਠੀਆਂ ਰਸਮਾਂ ਨੂੰ, **ਕਰਮਕਾਂਡਾਂ ਨੂੰ** ਆਪਣੀ ਜ਼ਿੰਦਗੀ ਵਿਚੋਂ ਹਮੇਸ਼ਾ ਹਮੇਸ਼ਾ ਲਈ **ਬਾਹਰ ਕਢ** ਦੇਈਏ। ਇਨਾਂ ਸ਼ਬਦਾਂ ਨਾਲ ਭੁਲ ਚੁਕ ਦੀ **ਖਿਮਾ** ਦਾ ਜਾਚਕ ਹਾਂ। ਬੁਲਾਉ ਫਤਹਿ-

**ਵਾਹਿਗੁਰੂ ਜੀ ਕਾ ਖ਼ਾਲਸਾ॥**
**ਵਾਹਿਗੁਰੂ ਜੀ ਕੀ ਫਤਹਿ॥**

# ਅਗਸਤ ਤੇ ਸਤੰਬਰ ਮਹੀਨੇ ਦੇ ਦਾਨੀ ਸੱਜਣ

| | |
|---|---|
| *ਵੈਦ ਸੁਖਜਿੰਦਰ ਸਿੰਘ ਯੋਗੀ* | *6200/-* |
| *ਸ. ਜਸਪਾਲ ਸਿੰਘ ਕੰਵਲ* | *6200/-* |
| *ਸ. ਮਹਿੰਦਰ ਸਿੰਘ ਖਹਿਰਾ, ਯੂ.ਕੇ.* | *5000/-* |
| *ਸ. ਅਜੀਤ ਸਿੰਘ ਸੰਧੂ ਸੈਕ: 44,* | *4000/-* |
| *ਸ. ਹਰੀ ਸਿੰਘ ਕੁਵੈਤ ਵਾਲੇ* | *3000/-* |
| *ਭਾਈ ਜਸਬੀਰ ਸਿੰਘ ਰਾਗੀ* | *2100/-* |
| *ਸ. ਪ੍ਰੀਤਮ ਸਿੰਘ ਢਾਡੀ* | *2100/-* |
| *ਸ. ਅਜੈਬ ਸਿੰਘ ਮੈਨੇਜਰ* | *2100/-* |
| *ਸ. ਧਨਵੰਤ ਸਿੰਘ* | *2100/-* |
| *ਸ. ਹਰੀ ਸਿੰਘ ਕੈੜੇ* | *1100/-* |
| *ਸ. ਸੁਚਾ ਸਿੰਘ* | *1100/-* |
| *ਸ. ਸੁਖਬੀਰ ਸਿੰਘ* | *1100/-* |
| *ਸ. ਸ਼ਮਸ਼ੇਰ ਸਿੰਘ* | *1100/-* |
| *ਸ. ਸੁਖਦੇਵ ਸਿੰਘ ਲਾਜ* | *1013/-* |
| *ਸ. ਗੁਰਮੁਖ ਸਿੰਘ ਪੱਟੀ* | *1000/-* |
| *ਸ. ਗੁਰਦੀਪ ਸਿੰਘ* | *1000/-* |
| *ਡਾ. ਹੇਮ ਰਾਜ ਵੋਹਰਾ* | *1000/-* |
| *ਸ. ਪਰਮਜੀਤ ਸਿੰਘ* | *500/-* |
| *ਸ. ਮੋਹਨ ਸਿੰਘ* | *100/-* |
| *ਸ. ਗੁਰਸ਼ਰਨ ਸਿੰਘ* | *100/-* |

----0----

# ਆਪੇ ਬਣਿਆ ਰੱਬ ਬਨਾਮ ਗੁਰੂ ਵਰਸੋਏ ਸਿੱਖ ਦਾ ਕਿਰਦਾਰ
# (ਭਾਈ ਮਨੀ ਦੀ ਸ਼ਹੀਦੀ-ਪੰਥ ਪ੍ਰਕਾਸ਼ ਦੀ ਜਬਾਨੀ)

*ਸੰਤ ਸਿੰਘ ਗਿੱਲ*
*99886-38498*

ਅੱਜ ਕੱਲ ਗੁਰਮੀਤ ਰਾਮ ਰਹੀਮ ਜੋ ਕਿ ਡੇਰਾ ਮੁੱਖੀ ਹੁੰਦਾ ਹੋਇਆ ਆਪਣੇ ਆਪ ਨੂੰ ਰੱਬ ਹੋਣ ਦਾ ਭਰਮ ਪਾਲ ਬੈਠਾ ਸੀ ਅਤੇ ਉਸ ਦੇ ਲੱਖਾਂ ਸ਼ਰਧਾਲੂ ਉਸਨੂੰ ਰੱਬ ਮੰਨ ਬੈਠੇ । ਉਸ ਦੀਆਂ ਰੋਜ਼ ਨਵੀਆਂ ਸਨਸਨੀਖੇਜ ਪਰਤਾਂ ਖੁੱਲ ਰਹੀਆਂ ਹਨ। ਉਸਦੇ ਸਾਹਮਣੇ ਆ ਰਹੇ ਕਿਰਦਾਰ ਉਸਨੂੰ ਅੱਜ ਦਾ ਧਰਮ ਗੁਰੂ ਨਹੀਂ, ਸਗੋਂ ਮੱਧ ਯੁੱਗ ਦਾ ਇੱਕ ਸ਼ਕਤੀਸ਼ਾਲੀ ਰਾਜਾ ਵਜੋਂ ਪੇਸ਼ ਕਰਦਾ ਹੈ, ਸਮੇਂ ਦੇ ਕਾਨੂੰਨ/ਸਰਕਾਰਾਂ ਤੋਂ ਉੱਪਰ ਹੈ ਅਤੇ ਆਪਣੀ ਆਯਾਸ਼ੀ ਅੱਡੇ ਨੂੰ.ਗੁਫਾ ਬਣਾ ਕੇ ਬਾਹਰਲੇ ਸ਼ਰਧਾਲੂਆਂ ਨੂੰ ਗੁਫਾ ਇੱਕ ਰੁਹਾਨੀਅਤ ਦਾ ਘਰ ਹੋਣ ਦਾ ਭੁਲੇਖਾ ਖੜਾ ਕਰਨ ਵਿੱਚ ਕਾਮਯਾਬ ਹੋ ਜਾਂਦਾ ਹੈ।

ਧੰਨ ਹਨ, ਉਹ ਲੋਕ, ਜਿਹਨਾਂ ਨੇ ਲਗਾਤਾਰ 15 ਸਾਲ ਕਾਨੂੰਨੀ ਲੜਾਈ ਲੜ ਕੇ ਗੁਫਾ ਨੂੰ ਬੇਪਰਦ ਕਰਕੇ ਦੁਨੀਆਂ ਨੂੰ ਬਾਬੇ ਦਾ ਅਸਲੀ ਚਿਹਰਾ ਵਿਖਾ ਦਿੱਤਾ। ਗੁਰੂਆਂ ਦੀ ਬਰਾਬਰੀ ਕਰਨ ਵਾਲਾ ਬਾਬਾ ਜੇਲ ਜਾਂਦਿਆਂ ਹੀ ਬੁੜਬੁੜਾ ਉੱਠਿਆ। "ਓ ਰੱਬਾ ਇਹ ਤੂੰ ਕੀ ਕੀਤਾ, ਮੈਂ ਕੀ ਗੁਨਾਂਹ ਕੀਤਾ ਸੀ।" ਉਸਦੇ ਇਹਨਾਂ ਸ਼ਬਦਾਂ ਨਾਲ ਉਸ ਦੇ ਆਪ ਰੱਬ ਹੋਣ ਦਾ ਭੁਲੇਖਾ ਦੂਰ ਹੋ ਗਿਆ।

ਗੁਰੂ ਸਾਹਿਬਾਨ ਜਿਹਨਾਂ ਦੀ ਬਰਾਬਰੀ ਸੌਦਾ ਸਾਧ ਆਪ ਵੀ ਕਰਦਾ ਰਿਹਾ ਹੈ ਅਤੇ ਉਸ ਦੇ ਪਿਛਲੱਗ ਸਮੇਂ-ਸਮੇਂ ਗੁਰੂ ਦੀਆਂ ਉਦਾਹਰਣਾਂ ਦੇ ਕੇ ਇਸ ਨੂੰ ਉਹਨਾਂ ਦੇ ਮੁਕਾਬਲੇ ਪੇਸ਼ ਕਰਦੇ ਰਹੇ ਹਨ। ਵਰਤਮਾਨ ਕਾਂਡ ਤੇ ਮੇਰੇ ਇੱਕ ਮਿੱਤਰ ਨੇ ਦੱਸਿਆ ਕਿ ਇੱਕ ਪ੍ਰੇਮੀ ਕਹਿੰਦਾ, "ਫਿਰ ਕੀ ਹੋਇਆ ਸਾਡੇ ਬਾਬੇ ਨੂੰ ਪੇਸ਼ੀ ਤੇ ਬੁਲਾਇਆ ਅਤੇ ਉਹ ਪੰਚਕੂਲੇ ਜਾ ਰਹੇ ਹਨ, ਸ਼੍ਰੀ ਗੁਰੂ ਤੇਗ ਬਹਾਦਰ ਵੀ ਤਾਂ ਦਿੱਲੀ ਗਏ ਸਨ। ਸਲਾਬਤਪੁਰਾ ਵਿਖੇ ਮਈ 2007 ਵਿੱਚ ਗੁਰੂ ਸਾਹਿਬ ਦੀ ਪੌਸ਼ਾਕ ਪਾ ਕੇ ਅਤੇ ਕਲਗੀ ਲਗਾ ਕੇ ਅੰਮ੍ਰਿਤ ਛਕਾਉਣ ਦਾ ਜੋ ਸਵਾਂਗ ਰਚਿਆ ਗਿਆ, ਸਪੋਕਸਮੈਨ ਅਖਬਾਰ ਵਧਾਈ ਦਾ ਪਾਤਰ ਹੈ, ਇਸ ਅਖਬਾਰ ਨੇ ਉਸ ਵੇਲੇ ਵੀ ਬਾਬੇ ਦੇ ਇਸ ਡਰਾਮੇ ਦਾ ਪਰਦਾ ਫਾਸ਼ ਕੀਤਾ ਸੀ।

ਕਿੱਥੇ ਗੁਰੂਆਂ ਦਾ ਮਿਸ਼ਨ, ਕਿੱਥੇ ਇਸ ਸਾਧ ਦੇ ਸ਼ੈਤਾਨੀ ਕਾਰੇ। ਗੁਰੂ ਗੋਬਿੰਦ ਸਿੰਘ ਪੂਰਾ ਸਰਬੰਸ ਕੌਮ ਦੀ ਖਾਤਰ ਵਾਰ ਕੇ ਵੀ ਚੜ੍ਹਦੀ ਕਲਾ ਵਿੱਚ ਰਹੇ ਅਤੇ ਇਸ ਸਾਧ ਦੀ ਇੱਕੋ ਝਟਕੇ ਨਾਲ ਕਲਾ ਢਿੱਲੀਆਂ ਹੋ ਗਈਆਂ। ਗੁਰੂ ਸਾਹਿਬਾਨ ਦਾ ਮੁਕਾਬਲਾ ਬਹੁਤ ਦੂਰ ਦੀ ਗੱਲ ਹੈ। ਅਸੀਂ ਇਸ ਸਾਧ ਦੇ ਮੁਕਾਬਲੇ ਤੇ ਗੁਰੂ ਵਰਸੋਏ ਇੱਕ ਸਿੱਖ ਭਾਈ ਮਨੀ ਸਿੰਘ ਦੀ ਸ਼ਹੀਦੀ ਦਾ ਵੇਰਵਾ ਦੇ ਰਹੇ ਹਾਂ, ਜੋ ਰਤਨ ਸਿੰਘ ਭੰਗੂ ਨੇ ਪੁਰਾਤਨ ਸਿੰਘਾਂ ਤੋਂ ਸੁਣ ਕੇ ਸੰਨ 1841 ਈ. ਵਿੱਚ ਪ੍ਰਾਚੀਨ ਪੰਥ ਪ੍ਰਕਾਸ਼ ਵਿੱਚ ਲਿਖਿਆ ਸੀ। ਇਹ ਰਤਨ ਸਿੰਘ ਭੰਗੂ ਉਹ ਲਿਖਾਰੀ ਹਨ, ਜਿਹਨਾਂ ਦੇ ਪਿਤਾ ਜੀ ਨੇ ਭਾਈ ਮਨੀ ਸਿੰਘ ਦਾ ਬੰਦ-ਬੰਦ ਕੱਟੇ ਜਾਣ ਦਾ ਦ੍ਰਿਸ਼ ਆਪਣੀਆਂ ਅੱਖਾਂ ਨਾਲ ਵੇਖਿਆ ਸੀ।

ਸੰਨ 1737 ਈ: ਦੀ ਦੀਵਾਲੀ ਤੇ ਸਿੱਖਾਂ ਦਾ ਇਕੱਠ/ਮੇਲਾ ਰੱਖਣ ਦੀ ਪ੍ਰਵਾਨਗੀ ਭਾਈ ਮਨੀ ਸਿੰਘ ਨੇ ਮੁਗਲ ਨਵਾਬ ਤੋਂ ਲੈ ਲਈ। ਬਦਲੇ ਵਿੱਚ ਭਾਈ ਸਾਹਿਬ ਨੇ ਹਕੂਮਤ ਨੂੰ 10000/- ਰੁਪਏ ਟੈਕਸ ਦੇਣ ਦੀ ਹਾਮੀ

ਭਰ ਲਈ। ਸਰਕਾਰ ਦੇ ਮਨ ਵਿੱਚ ਖੋਟ ਆ ਗਿਆ। ਸੋਚਿਆ ਕਿ ਜਦੋਂ ਸਿੰਘ ਇਕੱਠੇ ਹੋਏ, ਤਾਂ ਇੱਕਦਮ ਹਮਲਾ ਕਰਕੇ ਉਹਨਾਂ ਨੂੰ ਮਾਰ ਦਿਆਂਗੇ। ਫਲਸਰੂਪ ਇਕੱਠ ਨਾ ਹੋਇਆ ਅਤੇ ਟੈਕਸ ਦੇਣ ਵਾਸਤੇ ਪੈਸੇ ਇਕੱਠੇ ਨਾ ਹੋਏ। ਭਾਈ ਮਨੀ ਸਿੰਘ ਨੇ ਸਰਕਾਰ ਤੇ ਵਾਅਦਾ ਖਿਲਾਫੀ ਦਾ ਦੋਸ਼ ਲਗਾ ਕੇ ਟੈਕਸ ਭਰਨ ਤੋਂ ਇਨਕਾਰ ਕਰ ਦਿੱਤਾ, ਜਿਸ ਤੇ ਭਾਈ ਸਾਹਿਬ ਨੂੰ ਗ੍ਰਿਫਤਾਰ ਕਰਕੇ ਲਾਹੌਰ ਲਿਆਇਆ ਗਿਆ, ਜਿੱਥੇ ਉਹਨਾਂ ਤੇ ਟੈਕਸ ਭਰਨ ਦਾ ਦਬਾਅ ਪੈ ਗਿਆ, ਪਰ ਭਾਈ ਸਾਹਿਬ ਨੇ ਹਕੂਮਤੀ ਜਬਰ ਅੱਗੇ ਝੁਕਣ ਤੋਂ ਇਨਕਾਰ ਕਰ ਦਿੱਤਾ। ਜਿਸ ਤੇ ਉਹਨਾਂ ਨੂੰ ਸਜਾ-ਏ-ਮੌਤ ਦੇਣ ਵਾਸਤੇ ਉਹਨਾਂ ਦੇ ਸ਼ਰੀਰ ਦਾ ਬੰਦ-ਬੰਦ ਕੱਟਣ ਦਾ ਹੁਕਮ ਹੋ ਗਿਆ। ਜਿਸ ਤੇ ਭਾਈ ਰਤਨ ਸਿੰਘ ਭੰਗੂ ਨੇ ਪੰਥ ਪ੍ਰਕਾਸ਼ ਵਿੱਚ ਹੇਠ ਅਨੁਸਾਰ ਲਿਖਿਆ ਹੈ:-

*ਕਾਜੀ ਮੁੱਲਾਂ ਲਏ ਬੁਲਾਇ।।*
*ਪੁਛਯੋ ਉਨ ਕੋ ਪਾਸ ਬਹਾਇ।।*
*ਖਾਨ ਕਹਯੋ, ਹੋਹੁ ਮੁਸਲਮਾਨ।।*
*ਤਦ ਛੋਡੇਂਗੇ, ਤੁਮਰੀ ਜਾਨ।।*
*ਸਿੰਘਨ ਕਹਯੋ, ਹਮ ਸਿਦਕ ਨਾ ਹਾਰੈ।।*
*ਕਈ ਜਨਮ, ਪਰ ਸਿਦਕ ਸੁ ਗਾਰੈਂ।।*
*ਚੌਪਾਈ: ।ਤਬ ਨਵਾਬ ਨੇ ਯੌਂ ਫਰਮਾਯੋ।।*
*ਬੰਦ-ਬੰਦ ਅਬ ਜੁਦਾ ਕਰਾਯੋ।।*
*ਚੰਡਾਲਨ, ਸਿੰਘ ਤੁਰੰਤ ਫੜਾਯਾ।।*
*ਨਿਖਾਸ ਚੌਕ ਦੇ ਵਿੱਚ ਬਹਾਯਾ।।*
*ਚੰਡਾਲ ਬੰਦ-ਬੰਦ ਤਬ ਚਾਰ ਬਤਾਏ।।*
*'ਬਾਹਾ ਟੰਗਾਂ ਕਰੋਂ ਜੁਦਾਏ।।*

*ਜਦੋਂ ਚੰਡਲ ਨੂੰ ਚਾਰ ਬੰਦ ਕੱਟਣ ਦਾ ਹੁਕਮ ਹੋਇਆ, ਤਾਂ ਭਾਈ ਮਨੀ ਸਿੰਘ ਖੁਦ ਕਹਿੰਦੇ ਹਨ:-*

*ਤੁਮ ਬੰਦ-ਬੰਦ ਕੋ ਜਾਨਤ ਨਹੀਂ।।*
*ਮੈਂ ਬੰਦ-ਬੰਦ ਕੋ ਨਿਜ ਦਿਉ ਬਤਾਈ।।*
*ਤਿਮੈ ਤਿਮੈ ਤੂੰ ਛੁਰੀ ਚਲਾਈਂ।।*
*ਪਹਿਲੇ ਉਂਗਲੀਓ ਪੋਟੇ ਕਟੋਾਏ।।*
*ਫਿਰ ਮਧ ਗੰਢੋ ਬੰਦ ਛੁਡਾਏ।।*
*ਫਿਰ ਉਂਗਲੀ ਤਿਈ ਵਾਰ ਕਟਾਈ।।*
*ਫਿਰ ਪੋਚੇ ਸੇ ਬਣੀ (ਬਾਹ) ਛੁਡਾਈ।।*
*ਚੰਡਾਲ ਚਾਹੇ ਫਿਰ ਮੋਢਿਓ ਲਹਾਈ।।*
*ਮਨੀ ਸਿੰਘ ਦਈ ਕੂਹਨੀ ਅੜਾਈ।।*

ਚੰਡਾਲ ਬਾਂਹ ਨੂੰ ਮੋਢੇ ਤੋਂ ਕੱਟਣਾ ਚਾਹੁੰਦਾ ਸੀ, ਪਰ ਭਾਈ ਮਨੀ ਸਿੰਘ ਨੇ ਕੂਹਣੀ ਅੜਾ ਕੇ ਕਿਹਾ, ਆਹ ਜੋੜ ਨਹੀਂ ਦਿਸਦਾ, ਇਸ ਤਰ੍ਹਾਂ ਕਹਿ ਕੇ ਕੂਹਣੀ ਕਟਾਈ ਹੈ। ਇਸ ਤਰ੍ਹਾਂ ਲੇਖਕ ਨੇ ਪੂਰੇ ਸਰੀਰ ਦੇ ਅੰਗ-ਅੰਗ ਕੱਟਣ ਦਾ ਵਿਸਤਾਰ ਸਹਿਤ ਵਰਣਨ ਕੀਤਾ ਹੈ। ਅੱਸ਼ਕੇ ਜਾਈਏ, ਉਸ ਗੁਰੂ ਵਸੋਏ ਸਿੱਖ ਦੇ ਕਿ ਆਪ ਕਹਿ-ਕਹਿ ਕੇ ਆਪਣੇ ਸਰੀਰ ਦੇ ਅੰਗ ਸਬਜੀ ਵਾਂਗ ਕਟਵਾ ਰਹੇ ਹਨ। ਕੋਈ ਗਿਲਾ ਨਹੀਂ, ਕੋਈ ਸ਼ਿਕਵਾ ਨਹੀਂ, ਦੋਲੇ ਨਹੀਂ, ਇਤਨੇ ਦੁੱਖ ਤਸੀਹੇ ਝੱਲਦੇ ਹੋਏ ਰੱਬੀਂ ਭਾਣਾ ਮੰਨ ਕੇ ਚੜ੍ਹਦੀ ਕਲਾ ਵਿੱਚ ਰਹਿੰਦੇ ਹੋਏ ਸ਼ਹੀਦ ਹੋ ਜਾਂਦੇ ਹਨ। ਗੁਰੂਆਂ ਦੀ ਬਰਾਬਰੀ ਕਰਨ ਵਾਲਾ ਫਰਸ਼ ਤੇ ਡਿੱਗ ਪਿਆ ਅਤੇ ਵਿਰਲਾਪ ਕਰਨ ਲੱਗ ਪਿਆ। ਅਜੇ ਵੀ ਜੋ ਉਸ ਦੇ ਪੈਰੋਕਾਰ ਉਸਨੂੰ ਆਪਣਾ ਰੱਬ ਮੰਨੀਂ ਬੈਠੇ ਹਨ, ਤਾਂ ਉਹ ਅਜੇ ਵੀ ਮੂਰਖਾਂ ਦੀ ਦੁਨੀਆਂ ਵਿੱਚ ਰਹਿ ਰਹੇ ਹਨ।

ਡੇਰੇਵਾਦ ਦਾ ਫੈਲਾਓ ਪੰਜਾਬ ਵਿੱਚ ਵਧੇਰੇ ਹੈ, ਕਿਉਂਕਿ ਡੇਰੇਵਾਦ ਬਾਹਰ ਰਹਿ ਕੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਨੂੰ ਘੇਰਾ ਪਾਉਣ ਦੀ ਡੂੰਘੀ ਚਾਲ ਚੱਲ ਰਿਹਾ ਹੈ ਅਤੇ ਸਿੱਖੀ ਦੇ ਅੰਦਰ ਅੰਗਰੇਜ਼ਾਂ ਵੱਲੋਂ ਸੰਤਗਿਰੀ ਦੇ ਨਾਮ ਤੇ ਵਾੜੇ ਸੰਤ ਟੋਲਾ ਸਿੱਖ ਜੁਝਾਰੂ, ਸਿੱਖ ਗੌਰਵਤਾ ਅਤੇ ਮਾਨਸਿਕਤਾ ਨੂੰ ਖੋਰਾ ਲਾਉਣ ਦੇ ਉਪਰਾਲੇ ਵਿੱਚ ਹੈ। ਪੰਜਾਬ ਸਰਕਾਰ ਨੂੰ ਇੱਕ ਕਾਨੂੰਨ ਬਣਾ ਕੇ ਪਾਖੰਡੀ ਡੇਰੇ ਸੀਲ ਕਰ ਦੇਣੇ ਚਾਹੀਦੇ ਹਨ ਅਤੇ ਇਹਨਾਂ ਦੀ ਪ੍ਰਾਪਰਟੀ ਜਬਤ ਸਰਕਾਰ ਕਰ ਲੈਣੀ ਬਣਦੀ ਹੈ।

----0----

# ਅੰਮ੍ਰਿਤਸਰ ਵਿਖੇ ਸ੍ਰੀ ਦਰਬਾਰ ਸਾਹਿਬ ਸਮੂਹ ਵਿੱਚ ਪਾਠੀਆਂ ਦੀ ਹੜਤਾਲ,ਸਿੱਖ ਕੌਮ ਲਈ ਸਖ਼ਤ ਚਿੰਤਾ ਦਾ ਵਿਸ਼ਾ

*ਬੀਰ ਦਵਿੰਦਰ ਸਿੰਘ, ਸਾਬਕਾ ਡਿਪਟੀ ਸਪੀਕਰ, ਪੰਜਾਬ ਵਿਧਾਨ ਸਭਾ*
*ਸੰਪਰਕ : 9814033362*

ਸਿੱਖ ਧਰਮ ਅੱਜ ਵਿਸ਼ਵ ਦੇ ਨੌਂ ਵੱਡੇ ਸਥਾਪਿਤ ਧਰਮਾਂ ਵਿੱਚ, ਸਭ ਤੋਂ ਨਵੀਨਤਮ ਧਰਮ ਹੈ। ਇਹ ਮਨੁੱਖਤਾ ਦੀ ਅਮਲੀ ਜੀਵਨਜਾਚ ਵਿੱਚ, ਹਰ ਸਮੇਂ ਵਰਤੋਂ ਵਿੱਚ ਲਿਆਇਆ ਜਾ ਸਕਣ ਵਾਲਾ, ਸਰਲ ਤੇ ਵਿਹਾਰਕ ਧਰਮ ਹੈ। ।ਸਿੱਖ ਧਰਮ ਦਾ ਇਤਹਿਾਸ ਗੌਰਵਮਈ ਹੈ।ਇਸ ਦੇ ਪੈਰੋਕਾਰਾਂ ਦੇ ਜੀਵਨ ਰਾਹ ਨੂੰ ਗੁਰਮਤਿ ਦਾ ਸਿਧਾਂਤ ਨਿਰਧਾਰਤ ਕਰਦਾ ਹੈ ਤੇ ਸ਼ਬਦ ਗੁਰੂ, ਸਿੱਖ ਸੁਰਤੀ ਦਾ ਮਾਰਗ ਦਰਸ਼ਨ ਕਰਦਾ ਹੈ।ਅੱਜ ਸਿੱਖ ਧਰਮ ਦੀ ਵਿਸ਼ਵ-ਵਿਆਪੀ ਸਵੀਕਾਰਤਾ, ਇਸਦੇ ਮੰਨਣ ਵਾਲੇ ਪੈਰੋਕਾਰਾਂ ਅਤੇ ਧਰਮ ਪ੍ਰਬੰਧਕਾਂ ਦੇ ਮੋਢਿਆਂ ਤੇ ਵੱਡੀਆਂ ਜ਼ਿੰਮੇਵਾਰੀਆਂ ਨਾਫ਼ਜ਼ ਕਰਦੀ ਹੋਈ ਉਨ੍ਹਾਂ ਨੂੰ ਇਸਦੇ ਪ੍ਰਚਾਰ ਅਤੇ ਪਰਸਾਰ ਲਈ ਪਾਬੰਦ ਕਰਦੀ ਹੈ।ਇਹ ਅਨੁਸਾਸ਼ਨਿਕ ਪਾਬੰਦੀ 'ਸ਼ਬਦ ਗੁਰੂ' ਦੇ ਫਲਸਫ਼ੇ ਅਨੁਸਾਰ, ਸਾਡੇ ਅਮਲਾਂ ਅਤੇ ਰਵੱਈਏ ਵਿੱਚੋਂ ਹਰ ਸਮੇਂ, ਸੁੱਚੇ ਅਕਸਾਂ ਦੇ ਰੂਪ ਵਿੱਚ, ਹਰ ਸਮੇਂ ਝਲਕਣੀ ਚਾਹੀਦੀ ਹੈ।ਸਿੱਖੀ ਸਿਦਕ ਦੇ ਪੈਰੋਕਾਰਾਂ ਵਿੱਚ ਇਹ ਅਨੁਸਾਸ਼ਨ, ਸਿੱਖ ਧਰਮ ਦੇ ਨਿਰੰਤਰ ਪ੍ਰਚਾਰ ਤੇ ਪਰਸਾਰ ਲਈ ਅਜ਼ਹਦ ਜ਼ਰੂਰੀ ਹੈ।ਪਰ ਦੁੱਖ ਅਤੇ ਚਿੰਤਾ ਇਸ ਗੱਲ ਦੀ ਹੈ ਕਿ ਕਿਤੇ ਨਾ ਕਿਤੇ, ਅਚੇਤ ਜਾਂ ਸੁਚੇਤ, ਕੋਈ ਅਜੇਹੀ ਵਿਡੰਬਣਾਂ ਖੜ੍ਹੀ ਹੋ ਜਾਂਦੀ ਹੈ ਜੋ ਸਾਡੇ ਸਿਦਕ ਦੀ ਭਾਵਨਾ ਦੇ ਵਿਪਰੀਤ ਹੁੰਦੀ ਹੈ। ਅਜਿਹੇ ਅਭਾਵਾਤਮਿਕ ਪ੍ਰਛਾਵੇਂ ਹੀ ਧਰਮ ਦੇ ਅਕਸ ਦੀ ਸਮੁੱਚਤਾ ਨੂੰ ਪ੍ਰਭਾਵਿਤ ਕਰਦੇ ਹਨ।

ਇੱਥੇ ਮਿਸਾਲ ਦੇ ਤੌਰ ਤੇ ਇਹ ਜ਼ਿਕਰ ਜ਼ਰੂਰੀ ਹੈ ਕਿ ਪਿਛਲੇ ਲਗਪਗ ਦੋ ਮਹੀਨਿਆਂ ਤੋਂ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਭਵਨ ਸਮੂਹ ਵਿਚੋਂ ਗੁਰੂ ਘਰ ਦੇ ਪਾਠੀਆਂ ਦੀ ਹੜਤਾਲ ਅਤੇ ਢਾਡੀ ਸਿੰਘਾਂ ਦੇ ਰੋਸ ਵਿਖਾਵਿਆਂ ਦੀਆਂ ਸਨਸਨੀਖੇਜ਼ ਖ਼ਬਰਾਂ, ਤਸਵੀਰਾਂ ਸਮੇਤ ਅਖਬਾਰਾਂ ਵਿੱਚ ਛਪ ਰਹੀਆਂ ਹਨ। ਇਨ੍ਹਾਂ ਦੁਖਦਾਈ ਵਰਤਾਰਿਆਂ ਨੇ, ਦਰਬਾਰ ਸਾਹਿਬ ਅਤੇ ਸ਼ਬਦ-ਗੁਰੂ ਵਿੱਚ ਅਥਾਹ ਸ਼ਰਧਾ ਰੱਖਣ ਵਾਲੇ ਕਰੋੜਾਂ ਅਕੀਦਤਮੰਦ ਸਿੱਖਾਂ ਦੇ ਰੂਹਾਨੀ ਸਹਿਜ ਨੂੰ ਬੇਚੈਨ ਕੀਤਾ ਹੈ ।

ਅਖਬਾਰਾਂ ਵਿੱਚ ਛਪੀਆਂ ਖ਼ਬਰਾਂ ਅਨੁਸਾਰ ਪਾਠੀਆਂ ਦੀ ਮੰਗ ਸੀ ਕਿ ਉਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀ ਸੇਵਾ ਲਈ ਦਿੱਤੀ ਜਾਂਦੀ ਭੇਟਾ ਨਾਮੁਨਾਸਿਬ ਹੈ, ਲਿਹਾਜ਼ਾ ਇਸ ਵਿੱਚ ਵਾਧਾ ਹੋਣਾ ਚਾਹੀਦਾ ਹੈ।ਇਸੇ ਤਰ੍ਹਾਂ ਢਾਡੀ ਜੱਥੇਬੰਦੀਆਂ ਦੇ ਦੋ ਧੜਿਆਂ ਨੇ ਆਪਸੀ ਖਿੱਚੋਤਾਣ ਦਾ ਦੰਗਲ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਬਣਾਇਆ ਹੋਇਆ ਹੈ। ਅਖ਼ਬਾਰਾਂ ਵਿੱਚ ਸਰਗੋਸ਼ੀਆਂ ਹਨ ਕਿ ਢਾਡੀ ਸਿੰਘਾਂ ਦੇ ਇੱਕ ਧੜੇ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜੱਥੇਦਾਰ, ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਦੀ ਸਰਪ੍ਰਸਤੀ ਹਾਸਲ ਹੈ ਜਦ ਕਿ ਦੂਸਰਾ ਧੜਾ ਇਸ ਮੇਰ ਤੋਂ ਮਹਿਰੂਮ ਹੋਣ ਦੀ ਸ਼ਿਕਾਇਤ ਕਰ ਰਿਹਾ ਹੈ।ਆਪਣੇ ਆਪਣੇ ਦਾਅਵਿਆਂ ਨੂੰ ਲੈ ਕੇ ਪਾਠੀਆਂ ਅਤੇ ਢਾਡੀਆਂ , ਦੋਹਵਾਂ ਨੇ ਹੀ ਸ੍ਰੀ ਦਰਬਾਰ ਸਾਹਿਬ ਸਮੂਹ ਵਿੱਚ ਹੜਕੰਪ ਮਚਾਇਆ ਤੇ ਆਪਣੀਆਂ ਮੰਗਾਂ ਦੇ ਹੱਕ ਵਿੱਚ ਜਮ ਕੇ ਨਾਅਰੇਬਾਜ਼ੀ ਕੀਤੀ।ਜਦੋਂ ਪਾਠੀ ਸਿੰਘ ਸ੍ਰੀ ਹਰਿਮੰਦਰ ਸਾਹਿਬ ਸਮੂਹ ਵਿੱਚ, ਸ੍ਰੀ ਅਕਾਲ ਤਖ਼ਤ ਸਾਹਿਬ ਨੇੜੇ ਸੁਖ ਆਸਨ ਵਾਲੀ ਥਾਂ ਕੋਲ, ਰੋਸ ਵਿਖਾਵਾ ਕਰ ਰਹੇ ਸਨ, ਉਸ ਵੇਲੇ ਸ਼ਰਧਾਲੂ ਸਿੱਖ ਸੰਗਤਾਂ, ਗੁਰੂ ਘਰ ਦੇ ਪਾਠੀਆਂ ਦੇ ਇਸ ਅਭੱਦਰ ਵਿਵਹਾਰ ਤੋਂ ਬੇਹੱਦ ਅਵਾਜ਼ਾਰ ਸਨ।ਪਾਠੀਆਂ ਦੀ ਇਸ ਹੜਤਾਲ ਕਾਰਨ ਸ੍ਰੀ ਹਰਿਮੰਦਰ ਸਾਹਿਬ ਸਮੂਹ ਵਿੱਚ ਆਰੰਭ ਹੋਣ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਵੀ ਪ੍ਰਭਾਵਤ ਹੋਏ ਜਿਸ ਨਾਲ ਦੇਸ਼ ਵਿਦੇਸ਼ ਤੋਂ ਇਸ ਕਾਰਜ ਲਈ ਪੁੱਜੇ ਸਿੱਖ ਸ਼ਰਧਾਲੂਆਂ ਨੂੰ ਭਾਰੀ ਅਸੁਵਿਧਾ ਹੋਈ ਤੇ ਇਸ ਵਰਤਾਰੇ

ਨਾਲ ਉਨ੍ਹਾਂ ਦੇ ਧਾਰਮਿਕ ਵਿਸ਼ਵਾਸ਼ ਨੂੰ ਵੀ ਠੇਸ ਪਹੁੰਚੀ ਹੈ।ਪਾਠੀ ਸਿੰਘਾਂ ਦੀ ਹੜਤਾਲ ਤੋਂ ਭਾਵ ਹੈ; ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਦੇ ਨਿਰਧਾਰਤ ਸਮੇਂ ਤੇ ਜਾਣ-ਬੁੱਝ ਕੇ, ਰੋਸ ਵੱਜੋਂ ਇਨਕਾਰੀ ਹੋਣਾ।ਸਿੱਖ ਧਰਮ ਦੇ ਵਿਸ਼ਵਾਸ਼ ਅਨੁਸਾਰ ਜੋ ਸ਼ਬਦ ਨੂੰ ਹੀ ਗੁਰੂ ਮੰਨਦਾ ਹੋਵੇ, ਉਸ ਗੁਰੂ ਘਰ ਦੇ ਪਾਠੀ ਦਾ ਇਸ ਤੋਂ ਵੱਧ ਮਰਿਆਦਾਹੀਣ ਵਿਹਾਰ ਹੋਰ ਕੀ ਹੋ ਸਕਦਾ ? ਸਮੁੱਚੀ ਸਿੱਖ ਸੰਗਤ ਜਾਨਣਾ ਚਾਹੁੰਦੀ ਹੈ ਕਿ ਸ੍ਰੀ ਅਕਾਲ ਤਖਤ ਸਾਹਿਬ ਦੇ ਜੱਥੇਦਾਰ, ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਨੇ, ਪਾਠੀਆਂ ਦੇ ਇਸ ਅਸਿੱਖ ਵਰਤਾਰੇ ਹੁਣ ਤੱਕ ਸਖ਼ਤ ਨੋਟਿਸ ਕਿਉਂ ਨਹੀਂ ਲਿਆ ?

ਇਸੇ ਤਰ੍ਹਾਂ ਢਾਡੀ ਸਿੰਘਾਂ ਦੀਆਂ ਜੱਥੇਬੰਦੀਆਂ ਦੇ ਪਰਸਪਰ ਟਕਰਾਓ ਵਿੱਚ ਵੀ ਨਾਅਰੇਬਾਜ਼ੀ, ਧਰਨੇ ਤੇ ਮਰਨ ਵਰਤ ਦੀਆਂ ਧਮਕੀਆਂ ਨੇ ਵੀ ਸ੍ਰੀ ਹਰਿਮੰਦਰ ਸਾਹਿਬ ਸਮੂਹ ਵਿੱਚ ਅਜੇਹੀ ਸ਼ਰਮਨਾਕ ਸਥਿੱਤੀ ਪੈਦਾ ਕੀਤੀ ਜਿਸ ਕਾਰਨ ਹਰ ਸ਼ਰਧਾਵਾਨ ਸਿੱਖ ਨੂੰ ਇਨਸਾਨੀ ਸਮਾਜ ਦੀਆਂ ਨਜ਼ਰਾਂ ਵਿੱਚ ਸ਼ਰਮਿੰਦਾ ਹੋਣਾਂ ਪੈ ਰਿਹਾ ਹੈ। ਸ੍ਰੀ ਅਕਾਲ ਤਖਤ ਸਾਹਿਬ ਦੇ ਸਾਹਮਣੇ, ਸ਼ਰਧਾਲੂ ਸਿੱਖ ਸੰਗਤਾਂ ਦੀ ਹਾਜ਼ਰੀ ਵਿੱਚ, 'ਪੰਥ' ਦੇ ਢਾਡੀਆਂ ਦਾ ਸਟੇਜ ਤੇ ਮਹਿਜ਼ ਸਮਾਂ ਲੈਣ ਲਈ ਖੌਰੂ ਪਾਉਣਾਂ ਤੇ ਆਪਸ ਵਿੱਚ ਭਿੜਨਾ ਭਲਾ ਕਿੱਥੋਂ ਦੀ ਮਰਿਆਦਾ ਹੈ? ਸ੍ਰੀ ਹਰਿਮੰਦਰ ਸਾਹਿਬ ਸਮੂਹ ਵਿੱਚ ਪ੍ਰਵੇਸ਼ ਕਰਨ ਸਾਰ ਹੀ ਭਾਵੇਂ ਕੋਈ ਸ਼ਰਧਾਲੂ ਹੋਵੇ ਜਾਂ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦਾ ਰੁਤਬੇਦਾਰ ਜ਼ਾਂ ਫੇਰ ਮੁਲਾਜ਼ਮ ਹੋਵੇ ਜਾਂ ਕੋਈ ਕਿੰਨਾਂ ਵੀ ਵੱਡਾ ਰਾਗੀ, ਢਾਡੀ ਜਾਂ ਪਾਠੀ ਹੋਵੇ, ਅਜਿਹੇ ਹਰ ਵਿਅਕਤੀ ਲਈ ਇਹ ਲਾਜ਼ਮ ਹੈ ਕਿ ਉਹ ਦਰਬਾਰ ਸਾਹਿਬ ਸਮੂਹ ਦੀ ਧਾਰਮਿਕ ਮਰਿਆਦਾ ਅਨੁਸਾਰ ਆਜ਼ਜ਼ੀ ਅਦਬ ਤੇ ਨਿਮਰਤਾ ਸਹਿਤ ਹੀ ਵਿਚਰੇ ।ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਪੁੱਜੇ ਹਰ ਵਿਅਕਤੀ ਲਈ ਇਸ ਮਰਿਆਦਾ ਦਾ ਇੰਨ-ਬਿੰਨ ਪਾਲਣ, ਹਰ ਹਾਲ ਵਿੱਚ ਜ਼ਰੂਰੀ ਹੈ।

ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧਕਾਂ ਨੂੰ ਚਾਹੀਦਾ ਹੈ ਕਿ ਅਜੇਹੀਆਂ ਨਾਜ਼ੁਕ ਸਥਿੱਤੀਆਂ ਵੱਲ, ਉਹ ਸਮਾਂ ਰਹਿੰਦਿਆਂ ਤਵੱਜੋ ਦੇਣ ਤੇ ਸਾਵਧਾਨੀ ਤੋਂ ਕੰਮ ਲੈਂਦੇ ਹੋਏ ਸਭਨਾਂ ਨਾਲ ਪੂਰਨ ਨਿਯਾਂ ਕਰਨ ।ਗੁਰੂ ਘਰ ਦੇ ਸਮਰਪਤ ਪਾਠੀਆਂ ਦੀਆ ਆਰਥਿਕ ਲੋੜਾਂ ਅਤੇ ਤੰਗੀਆਂ ਤੁਰਸ਼ੀਆਂ ਵੱਲ ਧਿਓਨ ਦੇਣਾ ਵੀ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੀਆਂ ਪ੍ਰਬੰਧਕ ਜ਼ਿੰਮੇਵਾਰੀਆ ਵਿਚ ਸ਼ਾਮਲ ਹੈ।ਸ੍ਰੀ ਹਰਿਮੰਦਰ ਸਾਹਿਬ ਸਮੂਹ ਵਿੱਚ ਤਾਂ ਕਿਸੇ ਕਿਸਮ ਦੇ ਤਲਖ਼ ਤਕਰਾਰ ਦੀ ਨੌਬਤ ਹੀ ਨਹੀਂ ਆਉਂਣੀ ਚਾਹੀਦੀ, ਪਰ ਜੇ ਕਦੇ ਕਦਾਈਂ ਅਜੇਹਾ ਸੰਕਟ ਖੜ੍ਹਾ ਹੋ ਵੀ ਜਾਵੇ ਤਾਂ ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ, ਅਜੇਹੀ ਸੰਕਟਮਈ ਸਥਿੱਤੀ ਦੇ ਨਿਪਟਾਰੇ ਲਈ ਸਾਡਾ ਉਚਿੱਤ ਮਾਰਗ ਦਰਸ਼ਨ ਕਰਦੇ ਹਨ।ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸੁਭਾਇਮਾਨ, ਇਸ ਸ਼ਬਦ ਨੂੰ ਵਿਚਾਰਨ ਦੀ ਲੋੜ ਹੈ;

**ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ ॥**
**ਦੁਤੀਏ ਮਤਾ ਦੁਇ ਮਾਨੁਖ ਪਹੁਚਾਵਹੁ ॥**
**ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ ॥**
**ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ ॥**
*(ਅੰਗ 371)*

(ਭਾਵ ਅਜੇਹੀ ਸਥਿੱਤੀ ਵਿੱਚ ਪਹਿਲਾ ਮਸ਼ਵਰਾ ਇਹ ਹੈ ਕਿ ਚਿੱਠੀ ਪੱਤ੍ਰ ਕਰੋ, ਜੇ ਚਿੱਠੀ ਪੱਤ੍ਰ ਰਾਸ ਨਾ ਆਵੇ ਤਾਂ ਦੋ ਜ਼ਿੰਮੇਵਾਰ ਦੂਤ ਭੇਜੋ ਤੇ ਗੱਲ-ਬਾਤ ਕਰੋ ਤੇ ਜੇ ਫੇਰ ਵੀ ਉਲਝੀ ਤਾਣੀ ਨਾਂ ਸੁਲਝੇ ਤਾਂ ਕੋਈ ਤੀਸਰਾ ਹੋਰ ਵਧੇਰੇ ਅਸਰ ਵਾਲਾ ਉਪਾਓ ਸੋਚਿਆ ਜਾਵੇ। ਵਾਹਿਗੁਰੂ 'ਤੇ ਭਰੋਸਾ ਰੱਖਣ ਵਾਲੇ ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਮੈਂ ਤਾਂ ਕੇਵਲ ਉਸੇ ਨੂੰ ਯਾਦ ਕਰਦਾ ਹਾਂ ਤੇ ਉਸੇ ਦਾ ਮੈਨੂੰ ਓਟ ਆਸਰਾ ਹੈ)

ਹੁਣ ਸਵਾਲ ਉੱਠਦਾ ਹੈ ਕਿ ਇਨ੍ਹਾਂ ਪਾਠੀ ਸਿੰਘਾਂ ਅਤੇ ਢਾਡੀ ਸਿੰਘਾਂ ਦੀਆਂ ਮੰਗਾਂ ਵਿੱਚ ਕਿੰਨਾਂ ਵੀ ਤਰਕ ਕਿਉਂ ਨਾ ਹੋਵੇ ਪਰ ਇਨ੍ਹਾਂ ਸਭਨਾ ਨੂੰ ਏਨੀ ਕੁ ਸਮਝ ਤਾਂ ਹੋਣੀ ਹੀ ਚਾਹੀਦੀ ਹੈ ਕਿ ਸ੍ਰੀ ਹਰਿਮੰਦਰ ਸਾਹਿਬ ਸਮੂਹ, ਚੰਡੀਗੜ੍ਹ ਦਾ ਮਟਕਾ ਚੌਂਕ ਨਹੀਂ ਹੈ ਤੇ ਨਾ ਹੀ ਇਹ ਦਿੱਲੀ ਦਾ ਜੰਤਰ-ਮੰਤਰ ਹੈ, ਜਿੱਥੇ ਤੁਸੀਂ ਵਿਖਾਵੇ, ਧਰਨੇ ਅਤੇ ਆਪਣੀਆਂ ਮੰਗਾਂ ਲਈ ਨਾਅਰੇਬਾਜ਼ੀ ਕਰ ਸਕਦੇ ਹੋ।ਦਰਬਾਰ ਸਾਹਿਬ ਕਿਸੇ ਟਰੇਡ-ਯੂਨੀਅਨ ਜਾਂ ਮਜ਼ਦੂਰ-ਸੰਘ ਦਾ ਮੰਚ ਨਹੀਂ, ਇਹ ਦੇਸ਼-ਵਿਦੇਸ਼ ਵੱਸਦੇ ਕਰੋੜਾਂ ਸ਼ਰਧਾਵਾਨ ਸਿੱਖਾਂ ਦੀ ਧਾਰਮਿਕ ਆਸਥਾ ਦੀ ਅੰਤਿਮ ਦਰਗਾਹ ਹੈ।ਸੱਤ ਸਮੁੰਦਰ ਪਾਰ ਕਰਕੇ ਸ਼ਰਧਾਵਾਨ ਪ੍ਰਾਣੀ, ਦੂਰ ਦੁਰਾਡਿਓਂ ਲੰਮੇਂ ਪੈਂਡੇ

ਤਹਿ ਕਰਕੇ ਤੇ ਆਪਣੇ ਮਨਾਂ ਵਿੱਚ ਅਨੇਕਾਂ ਆਰਜ਼ੂਆਂ ਲੈ ਕੇ ਸ੍ਰੀ ਦਰਬਾਰ ਸਾਹਿਬ ਨਤਮਸਤਕ ਹੋਣ ਲਈ ਆਉਂਦੇ ਹਨ ਤੇ ਜੇ ਅੱਗੋਂ ਗੁਰੂ ਘਰ ਦੇ ਪਾਠੀ ਹੜਤਾਲ ਤੇ ਹੋਵਣ ਤੇ ਨਾਅਰੇਬਾਜ਼ੀ ਕਰ ਰਹੇ ਹੋਵਣ ਤੇ ਗੁਰੂ ਘਰ ਦੇ ਢਾਡੀ ਧਾਰਮਿਕ ਸਟੇਜ ਤੇ ਹੀ ਝਗੜ ਰਹੇ ਹੋਣ, ਤਾਂ ਇਹ ਸ਼ਰਧਾਲੂ, ਸਾਡੀ ਮਰਿਆਦਾ ਦਾ ਕੀ ਪਰਭਾਵ ਲੈ ਕੇ ਜਾਣਗੇ? ਕੀ ਅਜਿਹੇ ਵਰਤਾਰਿਆਂ ਨੂੰ ਅਣਗੌਲਿਆ ਕੀਤਾ ਜਾ ਸਕਦਾ ਹੈ ? ਕੀ ਇਹ ਮਾਮਲਾ ਸ੍ਰੀ ਅਕਾਲ ਤਖਤ ਸਾਹਿਬ ਦੇ ਤੁਰਤ ਵਿਚਾਰਨ ਯੋਗ ਨਹੀਂ ਹੈ ?

ਇਹ ਠੀਕ ਹੈ ਕਿ ਗੁਰੂ ਘਰਾਂ ਦੇ ਪਾਠੀ, ਰਾਗੀ ਤੇ ਢਾਡੀ, ਸਿੱਖ ਸੰਗਤਾਂ ਦੇ ਸਤਿਕਾਰ ਦੇ ਪਾਤਰ ਹਨ, ਪਰ ਇਹ ਪਾਤਰਤਾਂ ਇੱਕ ਪਾਸੜ ਨਹੀਂ ਹੈ। ਸਿੱਖੀ ਸਿਦਕ ਦੇ ਮੁੱਢ ਕਦੀਮੀ ਮਾਪਦੰਡਾ ਅਨੁਸਾਰ, ਉਨ੍ਹਾਂ ਦੇ ਬਹੁਤ ਸਾਰੇ ਫਰਜ਼ ਵੀ ਬਣਦੇ ਹਨ ਜਿਨ੍ਹਾਂ ਦਾ ਮਰਿਆਦਾਪੂਰਵਕ ਪਾਲਣ ਕਰਨਾ ਉਨ੍ਹਾਂ ਦਾ ਫ਼ਰਜ਼-ਏ-ਅੱਵਲ ਹੈ। ਸਿੱਖ ਧਰਮ ਦੇ ਰੂਹਾਨੀ ਗਿਆਨ ਮਾਰਗ ਦੇ ਬੋਧ ਨਾਲ ਜੁੜੇ ਹੋਣ ਕਾਰਨ ਇਨ੍ਹਾਂ ਪਾਠੀਆਂ ਤੋਂ ਉਮੀਦ ਕੀਤੀ ਜਾਂਦੀ ਹੈ ਕਿ ਉਹ ਸਿੱਖ ਧਰਮ ਦੀ ਅਧਿਆਤਮਿਕਤਾ ਨਾਲ ਜੁੜੀ ਜੀਵਨਜਾਚ ਨੂੰ ਪ੍ਰਤਿਬਿੰਬਤ ਕਰਨ ਅਤੇ ਉਸ ਦੇ ਆਸ਼ਿਆਂ ਅਨੁਸਾਰ ਹੀ ਆਪਣੀ ਜੀਵਨ ਮਰਿਆਦਾ ਨੂੰ ਸੰਗਤਾਂ ਵਿੱਚ ਪ੍ਰਦਰਸ਼ਤ ਕਰਨ। ਅੱਜ ਸਾਰਾ ਸੰਸਾਰ ਜੀਵਨ ਦੇ ਕਲੇਸ਼ਾਂ ਤੋਂ ਮੁਕਤੀ ਪਾਉਂਣ, ਤਨ ਤੇ ਮਨ ਦੇ ਸਹਿਜ ਲਈ ਤੇ ਸੁੱਖ-ਸ਼ਾਤੀ ਲਈ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਡੂੰਘੀ ਆਸਥਾ ਨਾਲ ਨਤਮਸਤਕ ਹੁੰਦਾ ਹੈ, ਪਰ ਜੇ ਅੱਗੋਂ ਪਾਠੀਆਂ ਤੇ ਢਾਡੀਆਂ ਦੇ ਕਾਟੋ-ਕਲੇਸ਼ ਦੇ ਅਸਹਿਜ ਵਰਤਾਰੇ ਦੇਖਣ ਨੂੰ ਮਿਲਣ, ਤਾਂ ਇਸ ਨਾਲ ਯਕੀਨਨ ਸਾਡੀ ਧਾਰਮਿਕ ਮਰਿਆਦਾ ਨੂੰ ਵੱਡੀ ਠੇਸ ਪਹੁੰਚਦੀ ਹੈ।

ਛੇਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੇ ਸ੍ਰੀ ਅਕਾਲ ਤਖਤ ਸਾਹਿਬ ਦੀ ਸਥਾਪਨਾ ਕਰਨ ਸਮੇਂ ਇਸ ਗੱਲ ਦਾ ਵਿਸ਼ੇਸ਼ ਧਿਆਨ ਰੱਖਿਆ ਸੀ ਕਿ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖਤ ਸਾਹਿਬ ਵਿਚਕਾਰ ਫ਼ਾਸਲਾ ਏਨਾ ਜ਼ਿਆਦਾ ਨਾ ਹੋਵੇ ਕਿ ਸ੍ਰੀ ਅਕਾਲ ਤਖਤ, ਸਿੱਖ ਧਰਮ ਦੇ ਬੁਨਿਆਦੀ ਸਿਧਾਂਤਾ ਅਤੇ ਸ੍ਰੀ ਹਰਿਮੰਦਰ ਸਾਹਿਬ ਦੀ ਰੂਹਾਨੀਅਤ ਦੇ ਨੂਰ ਦੇ ਆਭਾ ਮੰਡਲ 'ਚੋਂ ਬਾਹਰ ਚਲਾ ਜਾਵੇ। ਭਾਵੇਂ ਕਿ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੀ ਨਿੱਤ ਦੀ ਮਰਿਆਦਾ ਵਿੱਚ ਕੁੱਝ ਸੂਖਮ ਅੰਤਰ ਜ਼ਰੂਰ ਹਨ, ਪਰ ਸ੍ਰੀ ਅਕਾਲ ਤਖਤ, ਸ੍ਰੀ ਹਰਿਮੰਦਰ ਸਾਹਿਬ ਦੇ ਰੂਹਾਨੀ ਨੂਰ ਤੋਂ ਜੁਦਾ ਨਹੀਂ ਹਨ ।

ਗੁਰੂ ਹਰਗੋਬਿੰਦ ਸਾਹਿਬ ਜੀ ਦੀ ਗੁਜਰਾਤ ਫੇਰੀ ਸਮੇਂ ਦਾ ਇੱਕ ਸੰਵਾਦ, ਮਹੱਤਵਪੂਰਨ ਤਰਕਵਾਰਤਾ ਵੱਜੋਂ ਜਾਣਿਆ ਜਾਂਦਾ ਹੈ, ਏਥੋਂ ਦਾ ਇੱਕ ਜਹਾਂਗੀਰੀ ਸ਼ਾਹ ਫਕੀਰ ਸੀ ਜੋ ਵੱਡਾ ਕਰਾਮਾਤੀ ਮੰਨਿਆ ਹੋਇਆ ਸੀ, ਉਸ ਨੇ ਗੁਰੂ ਜੀ ਪਾਸ ਪਹੁੰਚ ਕੇ ਉਨ੍ਹਾਂ ਦੀ ਅਜ਼ਮਤ ਤੇ ਦਾਨਾਈ ਪਰਖਣ ਲਈ ਗੁਰੂ ਜੀ ਨੂੰ ਇਹ ਅੱਠ ਸਵਾਲ ਕੀਤੇ; " (1) ਹਿੰਦੂ ਕਯਾ ਤੇ ਪੀਰ ਕਯਾ? (2) ਔਰਤ ਕਯਾ ਤੇ ਫਕੀਰ ਕਯਾ? (3) ਦੌਲਤ ਕਯਾ ਤੇ ਤਯਾਗ ਕਯਾ? (4) ਲੜਕੇ ਕਯਾ ਤੇ ਬੈਰਾਗ ਕਯਾ? (5) ਆਰਫ਼ ਕਯਾ ਤੇ ਦੁਨੀਆਂਦਾਰ ਕਯਾ? (6) ਮਜ਼ਬ ਕਯਾ ਤੇ ਸਚਿਯਾਰ ਕਯਾ? (7) ਪੁਜਾਰੀ ਕਯਾ ਤੇ ਸਵਾਬ ਕਯਾ? (8) ਮਾਰੂਥਲ ਤੇ ਆਬ ਕਯਾ?

ਗੁਰੂ ਹਰਗੋਬਿੰਦ ਸਾਹਿਬ ਨੇ ਇੱਕ-ਇੱਕ ਕਰਕੇ ਸ਼ਾਹ ਫਕੀਰ ਦੇ ਸਾਰੇ ਸਵਾਲਾਂ ਦੇ ਉੱਤਰ ਹੇਠ ਲਿਖੇ ਅਨੁਸਾਰ ਦਿੱਤੇ;

(1)ਪੀਰੀ ਰੱਬ ਦਾ ਦਾਨ ਹੈ। (2) ਔਰਤ ਇਮਾਨ ਹੈ। (3) ਦੌਲਤ ਗੁਜ਼ਰਾਨ ਹੈ। (4) ਪੁਤ੍ਰ ਨਿਸ਼ਾਨ ਹੈ। (5) ਆਰਫ਼ ਬੀਚਾਰ ਹੈ। (6) ਮਜ਼ਬ ਸੁਧਾਰ ਹੈ। (7) ਪੁਜਾਰੀ ਆਚਾਰ ਹੈ। (8) ਮਾਰੂਥਲ ਮੇਂ ਜਲ ਕੁਦਰਤ ਕਰਤਾਰ ਹੈ।

ਗੁਰੂ ਹਰਗੋਬਿੰਦ ਸਾਹਿਬ ਜੀ ਪਾਸੋਂ ਇਹ ਸਾਰੇ ਉੱਤਰ ਸੁਣਕੇ ਫਕੀਰ ਗੁਰੂ ਜੀ ਦੇ ਚਰਨੀ ਢਹਿ ਪਿਆ ਤੇ ਬੁਲੰਦ ਆਵਾਜ਼ ਵਿੱਚ ਕਹਿਣ ਲੱਗ ਪਿਆ "ਨਾਨਕ ਫਕੀਰ, ਦੀਨ ਦੁਨੀ ਦੇ ਪੀਰ, ਨਾਨਕ ਫਕੀਰ, ਦੀਨ ਦੁਨੀ ਦੇ ਪੀਰ"। ਗੁਰੂ ਇਤਿਹਾਸ ਦੀ ਇਸ ਸਾਖੀ ਦਾ ਉਲੇਖ ਮਹਿਜ਼ ਇਸ ਲਈ ਕੀਤਾ ਹੈ ਤਾਂ ਕਿ ਗੁਰੂ ਹਰਗੋਬਿੰਦ ਸਾਹਿਬ ਵੱਲੋਂ ਦਿੱਤੇ ਛੇਵੇਂ ਅਤੇ ਸੱਤਵੇਂ ਸਵਾਲ ਦੇ ਉੱਤਰਾਂ ਤੇ ਧਿਆਨ ਕੇਂਦਰਿਤ ਕਰਦੇ ਹੋਏ, ਗੁਰੂ ਘਰ ਦੇ ਪਾਠੀਆਂ ਅਤੇ ਢਾਡੀ ਸਿੰਘਾਂ ਵੱਲੋਂ ਜਾਣੇ-ਅਣਜਾਣੇ ਹੋਈਆਂ ਭੁੱਲਾਂ ਤੇ ਅਸੰਜਮੀਂ ਵਰਤਾਰਿਆਂ ਦੀ, ਧਾਰਮਿਕ ਮਰਿਆਦਾ ਅਨੁਸਾਰ ਸੋਧ-ਸੁਧਾਈ ਕਰਨੀ ਬਣਦੀ ਹੈ।

-----0-----

# ਸਿੱਖ ਧਰਮ ਤੇ ਅਜੋਕੇ ਮਸੰਦ

*ਜਸਵੰਤ ਸਿੰਘ*
*0946 222 0067*

ਕਾਦੀ ਕੂੜੁ ਬੋਲਿ ਮਲੁ ਖਾਇ॥
ਬ੍ਰਾਹਮਣੁ ਨਾਵੈ ਜੀਆ ਘਾਇ॥
ਜੋਗੀ ਜੁਗਤਿ ਨ ਜਾਣੈ ਅੰਧੁ॥
ਤੀਨੇ ਓਜਾੜੇ ਕਾ ਬੰਧੁ॥੬੬੨॥

ਗੁਰਬਾਣੀ ਦੇ ਇਹਨਾਂ ਸ਼ਬਦਾਂ ਤੋਂ ਜ਼ਾਹਿਰ ਹੁੰਦਾ ਹੈ ਕਿ ਗੁਰੂ ਨਾਨਕ ਸਾਹਿਬ ਦੇ ਯੁੱਗ ਵਿੱਚ ਅਕਾਲ ਪੁਰਖ ਜਾਂ ਪਰਮਾਤਮਾਂ ਕਹਿ ਲਵੋ ਬਹੁਤ ਵੱਡਾ ਭੇਦ ਸੀ।ਜਿਸ ਕਾਰਨ ਲੋਕਾਈ ਸੱਚੇ ਸੁੱਚੇ ਰੱਬ ਦੀ ਭਾਲ ਵਿੱਚ ਬੀਆ ਬਾਨਾਂ,ਤੀਰਥਾਂ ਤੇ ਦੁਰਗਮ ਰਾਹ ਵਿੱਚ ਭਟਕਦੀ ਫਿਰਦੀ ਸੀ। ਇਸ ਅਗਿਆਨਤਾ ਦੇ ਕਾਰਨ ਕਰਮਕਾਡਾਂ ਵਿੱਚ ਵਾਧਾ ਹੋਇਆ ਜਿਸ ਕਰਕੇ ਆਮ ਜਨਤਾ ਦੁਖੀ ਸੀ।ਓਸ ਸਮੇਂ ਦੇ ਜੋਗੀਆਂ,ਬ੍ਰਾਹਮਣਾਂ,ਕਾਦੀਆਂ ਸੱਚੇ ਸੁੱਚੇ ਪਰਮਾਤਮਾਂ ਨੂੰ ਦੱਸਣ ਦੀ ਬਜਾਏ, ਲੋਕਾਈ ਨੂੰ ਗੁਮਰਾਹ ਕਰਕੇ ਆਪਣੀ ਰੋਜ਼ੀ ਰੋਟੀ ਦਾ ਅਧਾਰ ਬਣਾ ਲਿਆ ਸੀ। ਜਪੁ, ਤਪੁ, ਪੁੰਨ, ਦਾਨ, ਮੂਰਤੀਆਂ ਨੂੰ ਬਲੀ ਚੜ੍ਹਾਉਣ ਵਿੱਚ ਮਨੁੱਖਤਾ ਵਿਸ਼ਵਾਸ਼ ਰੱਖਦੀ ਸੀ।

*ਪਾਪ ਗਿਰਾਸੀ ਪਿਰਥਮੀ ਧਉਲੁ ਖੜਾ ਧਰਿ ਹੇਠ ਪੁਕਾਰਾ।*
*ਸਿਧ ਛਪਿ ਬੈਠੇ ਪਰਬਤੀ ਕਉਣੁ ਜਗਤ੍ਰਿ ਕਉ ਪਾਰਿ ਉਤਾਰਾ।*
*ਜੋਗੀ ਗਿਆਨ ਵਿਹੂਣਿਆ ਨਿਸਦਿਨ ਅੰਗਿ ਲਗਾਇਨਿ ਛਾਰਾ।*
*ਬਾਝੁ ਗੁਰੂ ਡੁਬਾ ਜਗੁ ਸਾਰਾ॥੨੯॥*

*ਵਾਰਾਂ ਭਾਈ ਗੁਰਦਾਸ ਜੀ ਵਾਰ ੧ ਪਉੜੀ ੨੯*

ਗੁਰੂ ਨਾਨਕ ਦੇਵ ਜੀ ਨੇ ਮੂਲ ਮੰਤਰ ਉਚਾਰ ਕੇ ਉਸ ਸਮੇਂ ਦੇ ਸਿਧਾਂ, ਜੋਗੀਆਂ, ਨਾਥਾਂ ਜੋ ਧਰਮ ਗੁਰੂ ਬਣੇ ਬੈਠੇ ਸਨ,ਗਿਆਨ ਗੋਸਟੀਆਂ ਕੀਤੀਆਂ ਤੇ ਸੱਚੇ ਸੁੱਚੇ ਰੱਬ ਦੀ ਦੱਸ ਪਾਈ।

ਗੁਰੂ ਨਾਨਕ ਸਾਹਿਬ ਨੂੰ ਸਿਧਾਂ ਨੇ ਪ੍ਰਸ਼ਨ ਕੀਤਾ-

ਕਵਣ ਮੂਲੁ,ਕਵਣ ਮਤਿ ਵੇਲਾ॥
ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ ॥੯੪੨॥

ਭਾਵ ਤੇਰਾ ਅਸਲ ਕੀ ਹੈ,ਤੇਰਾ ਮੱਤ ਕੀ ਹੈ, ਤੇਰਾ ਕੌਣ ਗੁਰੂ ਹੈ, ਜਿਸ ਕਾ ਤੂ ਚੇਲਾ ਹੈਂ?

ਗੁਰੂ ਸਾਹਿਬ ਨੇ ਉੱਤਰ ਦਿੱਤਾ-

ਪਵਣ ਅਰੰਭੁ ਸਤਿਗੁਰ ਮਤਿ ਵੇਲਾ॥
ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥੯੪੩॥

ਭਾਵ ਜਿਸ ਸ਼ਕਤੀ ਨੇ ਪਵਨ (ਹਵਾ) ਬਣਾਈ ਹੈ,ਉਹ ਮੇਰਾ ਮੂਲ ਹੈ ਤੇ ਸ਼ਬਦ ਨਾਲ ਸੁਰਤਿ ਨਾਲ ਜੋੜਨਾਂ ਹੀ ਚੇਲਾ ਹੈ। ਫਿਰ ਗੁਰੂ ਸਾਹਿਬ ਫਰਮਾਉਂਦੇ ਹਨ-

ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨ ਜਾਇ॥
ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ॥੧੩॥੭੫੯॥

ਅਕਾਲ ਪੁਰਖ ਅਭਿਨਾਸੀ ਹੈ।ਸਾਰੀ ਰਚਨਾਂ ਵਿੱਚ ਉਹ ਆਪ ਵੱਸਦਾ ਹੈ ਤੇ ਸ਼ਬਦ ਦੁਆਰਾ ਸਾਨੂੰ ਸੋਝੀ ਦਿੰਦਾ ਹੈ।ਸੰਗਤ ਨੂੰ ਸ਼ਬਦ ਨਾਲ ਸੁਰਤ ਜੋੜਨ ਦੀ ਲੋੜ ਹੈ ਤੇ ਉਹ ਬਾਣੀ ਹੈ।

ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥੪੨੧॥

ਭਾਵ ਜੋ ਜੀਵ ਆਪਣੀ ਆਤਮਾਂ ਨੂੰ ਪਰਮਾਤਮਾਂ ਵਿੱਚ ਲੀਨ ਕਰ ਲੈਂਦਾ ਹੈ ਉਹ ਹੀ ਪਰਮਾਤਮਾਂ ਬਣ ਜਾਂਦਾ ਹੈ। ਆਤਮਾਂ ਤੇ ਪਰਮਾਤਮਾਂ ਵਿੱਚ ਕੋਈ ਭੇਦ ਨਹੀਂ ਰਹਿੰਦਾ।ਉਸ ਜੀਵ ਦਾ ਮਨ ਹੀ ਮੰਦਿਰ ਬਣ ਜਾਂਦਾ ਹੈ।ਉਸ ਵਿਅਕਤੀ ਨੂੰ ਧਰਮ ਅਸਥਾਨਾਂ 'ਤੇ ਜਾਣਾਂ ਜਾਂ ਅਜਾਈਂ ਕਰਮ ਕਾਂਡ ਕਰਨ ਦੀ ਲੋੜ ਨਹੀਂ ਹੈ ਰਹਿੰਦੀ।ਉਹ ਜੀਵਨ ਯਾਤਰਾ ਗੁਰਬਾਣੀ ਅਨੁਸਾਰ ਕਰਦਾ ਹੈ।ਇਸ ਤਰ੍ਹਾਂ ਕਰਨ ਨਾਲ ਰਚਨਾਂ ਵਿੱਚ ਵਿਚਰਦਿਆਂ ਹੋਇਆ ਸੇਵਾ ਸਹਿਯੋਗ ਵਿੱਚ ਜੀਵਨ ਬਤੀਤ ਕਰਦਾ ਹੈ। ਜਿਸ ਨਾਲ ਗੁਰੂ ਸਾਹਿਬ ਜੀ ਦੇ ਮਿਥੇ

ਸਾਂਝੀਵਾਲਤਾ ਭਾਈਚਾਰੇ ਤੇ ਸਮਾਜ ਦੀ ਉਸਾਰੀ ਹੁੰਦੀ ਹੈ ਜਿਸ ਨੂੰ ਸੰਗਤ/ਪੰਗਤ ਦਾ ਸਮਾਜ ਕਿਹਾ ਜਾਂਦਾ ਹੈ।

ਪ੍ਰੰਤੂ ਸਾਡਾ ਅੱਜ ਦਾ ਸਮਾਜ ਵੀ ਪਾਖੰਡੀ, ਭੇਖੀ ਸਾਧੂ, ਮਹੰਤਾਂ ਆਦਿ {ਜਿੰਨ੍ਹਾਂ ਨੇ ਗੁਰਬਾਣੀ ਦੀ ਕਮਾਈ ਨਾਲ ਆਪਣੇ ਜੀਵਨ ਦਾ ਅਧਾਰ ਬਣਾਂ ਰੱਖਿਆ ਹੈ} ਦੀ ਜਕੜ ਵਿੱਚ ਬਾਹਰ ਨਹੀਂ ਨਿਕਲ ਸਕਿਆ।ਇਸ ਕਾਰਨ ਕਰਮ ਕਾਂਡਾਂ ਵਿੱਚ ਵਾਧਾ ਹੋ ਰਿਹਾ ਹੈ।ਅਜਿਹੇ ਵਿਅਕਤੀ ਖੁੰਭਾਂ ਵਾਂਙ ਘਰ ਘਰ ਗੁਰੂ ਬਣੇ ਬੈਠੇ ਹਨ।ਭੋਲੇ ਭਾਲੇ ਗੁਰਮਤਿ ਸਿਧਾਤਾਂ ਨੂੰ ਅਣਜਾਣ ਵੀਰਾਂ ਨੂੰ, ਗੁਰਬਾਣੀ ਦੀਆਂ ਤਰੋੜ ਮਰੋੜ ਕੇ, ਅਰਥ ਦੱਸ ਕੇ ਆਪਣੀ ਦੁਕਾਨ ਚਲਾ ਰਹੇ ਹਨ।ਇਹ ਭੇਖੀ ਪਾਖੰਡੀ ਜਮਾਤ ਗੁਰਦੁਆਰਿਆਂ ਤੇ ਲੋਕਾਂ ਦੇ ਘਰਾਂ ਵਿੱਚ ਫੇਰੀਆਂ ਪਾਉਂਦੇ ਫਿਰਦੇ ਹਨ ਤੇ ਮਾਇਆ ਇਕੱਤਰ ਕਰਦੇ ਫਿਰਦੇ ਹਨ। ਇਹਨਾਂ ਵਿੱਚੋਂ ਭਾਈ ਲਹਿਣਾਂ ਜੀ ਕੋਈ ਨਹੀਂ ਦਿੱਸਦਾ।ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ॥ ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ॥੫੬॥ ਇਹਨਾਂ ਦੇ ਵਿਅਕਤੀਗਤ ਜੀਵਨ ਦੀ ਪੜਚੋਲ ਕਰਨ ਨਾਲ ਪਤਾ ਲੱਗ ਜਾਂਦਾ ਹੈ ਕਿ ਇਹ ਕਿੰਨੇ ਕੁ ਗੁਰਮੁੱਖ ਹਨ? ਜਿੰਨ੍ਹਾਂ ਦਾ ਆਪਣਾਂ ਪਰਿਵਾਰਕ ਜੀਵਨ ਚੰਗਾ ਨਹੀਂ, ਉਹ ਸਮਾਜ ਦੀ ਕੀ ਭਲਾਈ ਕਰ ਸਕਦੇ ਹਨ ? ਅਜਿਹੇ ਪਾਖੰਡੀ/ਭੇਖੀ ਵਿਅਕਤੀ ਦੇ ਕਿੱਸੇ, ਮੀਡੀਆਂ ਵਿੱਚ ਨਿੱਤ ਪੜ੍ਹਨ ਸੁਣਨ ਨੂੰ ਮਿਲਦੇ ਹਨ।

ਦਾਸ ਦੀ ਸੰਗਤ ਨੂੰ ਬੇਨਤੀ ਹੈ ਕਿ ਇਹਨਾਂ ਦੇ ਜਾਲ ਵਿੱਚ ਨਾਂ ਫਸਣ।ਸ਼ਬਦ ਨਾਲ ਜੁੜਨ।

ਗੁਰੁ ਪੀਰੁ ਸਦਾਏ ਮੰਗਣ ਜਾਇ॥<br>
ਤਾ ਕੈ ਮੂਲਿ ਨ ਲਗੀਐ ਪਾਇ॥<br>
ਘਾਲਿ ਖਾਇ ਕਿਛੁ ਹਥਹੁ ਦੇਇ॥<br>
ਨਾਨਕ ਰਾਹੁ ਪਛਾਣੈ ਸੇਇ॥੧॥੧੨੪੫॥

ਦਾਸ ਵੀਰਾਂ ਭੈਣਾਂ ਨੂੰ ਬੇਨਤੀ ਕਰਦਾ ਹੈ ਕਿ ਉਹ ਨਿਤਨੇਮੀ ਬਣਨ ਤੇ ਰਹਿਤ ਮਰਿਆਦਾ ਅਨੁਸਾਰ ਕਰਮ ਕਰਨ।ਉਹਨਾਂ ਨੂੰ ਗੁਰੂ ਗਰੰਥ ਸਾਹਿਬ ਦੇ ਪਾਠ ਦਾ ਅਧਾਰ ਪਰਾਪਤ ਹੋਵੇਗਾ, ਜੀਵਨ ਯਾਤਰਾ ਅਰਾਮ ਨਾਲ ਸਫਲ ਹੋਵੇਗੀ।

—0—

*ਸਫਾ 40 ਦਾ ਬਾਕੀ*

ਤੇਰੇ ਉਤੋਂ ਵਿਸ਼ਵਾਸ਼ ਉਠ ਜਾਵੇਗਾ।ਲੋਕ ਨਾਸਤਿਕ ਬਣ ਜਾਣਗੇ।

ਰੱਬ ਨੇ ਕਿਹਾ, ਇਸ ਨਾਲ ਮੈਨੂੰ ਕਈ ਫਰਕ ਨਹੀਂ ਪੈਣ ਲੱਗਾ।ਬਹੁਤ ਸਾਰੇ ਲੋਕ ਮੈਨੂੰ ਮੰਨਦੇ ਵੀ ਨਹੀਂ ਹਨ, ਬਹੁਤ ਸਾਰੇ ਡੇਰਿਆਂ ਨੂੰ ਮੰਨਦੇ ਹਨ।ਬਹੁਤ ਸਾਰੇ ਨਾਸਤਿਕ ਵੀ ਹਨ ਜੋ ਮੈਨੂੰ ਨਹੀਂ ਮੰਨਦੇ।ਉਹਨਾਂ ਦੇ ਨਾਂ ਮੰਨਣ ਨਾਲ ਮੈਨੂੰ ਕੋਈ ਨੁਕਸਾਨ ਜਾਂ ਫਾਇਦਾ ਵੀ ਨਹੀਂ ਹੈ।ਇਹ ਸਾਰੀ ਪਲਾਨਿੰਗ ਝੂਠ ਹੀ ਕਰਦਾ ਹੈ।ਰਾਜ ਓਸੇ ਨੇ ਕਰਨਾਂ ਹੈ।ਜਿਵੇਂ ਉਸਦੀ ਮਰਜ਼ੀ ਹੋਵੇਗੀ, ਕਰੇਗਾ।

ਸੱਚ ਵਿਚਾਰਾ ਸੋਚੀਂ ਪੈ ਗਿਆ ਸੀ ਕਿ ਉਹ ਕੀ ਕਰੇ ਤੇ ਕੀ ਨਾਂ ਕਰੇ? ਇੱਕ ਰੱਬ ਹੀ ਸੀ ਜਿਸ ਨੇ ਕੁੱਝ ਕਰਨਾਂ ਸੀ, ਹੁਣ ਤਾਂ ਇਸਦੇ ਵੱਸ ਵੀ ਕੁੱਝ ਨਹੀਂ।ਦੁਨੀਆਂ ਜਿਵੇਂ ਵੀ ਮਰਦੀ ਹੈ ਮਰੇ।ਕੋਈ ਪਾਠ ਪੂਜਾ, ਗੁਰੂ, ਪੀਰ ਪੈਗੰਬਰ, ਡੇਰੇਦਾਰ, ਬ੍ਰਹਮ ਗਿਆਨੀ {ਚਾਹੇ ਉਹ 108 ਹੋਵੇ ਜਾਂ10008} ਨਹੀਂ ਬਚਾ ਸਕਦਾ।ਇਸ ਸੰਸਾਰ ਵਿੱਚ ਇਸੇ ਤਰ੍ਹਾਂ ਹੀ ਮਾਰ ਕੁੱਟ ਹੁੰਦੀ ਰਹੀ ਹੈ ਤੇ ਹੁੰਦੀ ਰਹੇਗੀ ਜਿਸ ਦੀ ਸਜ਼ਾ ਨਾਂ ਤਾਂ ਕਿਸੇ ਨੂੰ ਮਿਲੀ ਹੈ ਤੇ ਨਾਂ ਮਿਲਣੀ ਹੈ, ਤੇ ਨਾਂ ਹੀ ਦੇਣੀ ਹੈ।

ਸਿੱਟਾ- ਜਿਹੜੇ ਲੋਕ ਰੱਬ 'ਤੇ ਵਿਸ਼ਵਾਸ਼ ਕਰਕੇ ਸੋਚਦੇ ਹਨ ਕਿ ਰੱਬ ਉਹਨਾਂ ਨੂੰ ਇਨਸਾਫ ਦਿਵਾ ਦਵੇਗਾ, ਉਹ ਭੁੱਲ ਜਾਣ, ਇਸੇ ਵਿੱਚ ਹੀ ਭਲਾ ਹੈ। ਜਿਹੜੇ ਲੋਕ ਸਿਮਰਨ ਦੇ ਰਾਹ ਪਾਉਂਦੇ ਹਨ, ਉਹ ਬੇਵਕੂਫ ਬਣਾ ਰਹੇ ਹਨ। ਸਾਵਧਾਨ ਹੋਣ ਦੀ ਲੋੜ ਹੈ।ਰੱਬ ਦੀ ਕੋਈ ਬੰਦਗੀ ਕਿਸੇ ਦੇ ਕੰਮ ਨਹੀਂ।ਚਾਹੇ ਉਹ ਪਾਠ ਕਰਵਾ ਲੈਣ ਜਾਂ ਰੁਮਾਲੇ ਚੜ੍ਹਾ ਲੈਣ, ਜਿਸ ਨੂੰ ਪੂਜਣਾਂ ਹੈ, ਪੂਜੀ ਜਾਣ, ਰਾਹਤ ਨਹੀਂ ਮਿਲੇਗੀ ਤੇ ਕਦੀ ਵੀ ਨਹੀਂ।ਤੁਸੀਂ ਇਸੇ ਤਰ੍ਹਾਂ ਭੰਗ ਦੇ ਭਾੜੇ ਮਰਦੇ ਜਾਓਗੇ ਤੇ ਮਾਰੇ ਜਾਂਦੇ ਰਹੋਗੇ।

—0—

# ਗੁਰੂ ਗ੍ਰੰਥ ਅਤੇ ਪੰਥ, ਦੁਸ਼ਮਣ ਦੇ ਘੇਰੇ ਵਿੱਚ

*ਗੁਰਬਖਸ਼ ਸਿੰਘ*
*9463687405*

ਸ਼ਹੀਦਾਂ ਦੇ ਸਿਰਤਾਜ ਗੁਰੂ ਅਰਜਨ ਦੇਵ ਜੀ ਨੇ ਜਦ ਤੋਂ ਆਪਸੀ ਅਤੇ ਆਪਣੇ ਤੋਂ ਪਹਿਲਾਂ ਚਾਰ ਗੁਰੂ ਸਾਹਿਬਾਨਾਂ ਦੀ ਬਾਣੀ ਨੂੰ ਇਕੱਤਰ ਕਰਕੇ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕੀਤੀ, ਉਦੋਂ ਤੋਂ ਹੀ ਸਿੱਖੀ ਵਿਰੋਧੀ ਤਾਕਤਾਂ ਬਾਣੀ ਦੇ ਇਸ ਖਜ਼ਾਨੇ ਨੂੰ ਖ਼ਤਮ ਕਰਨ ਦਾ ਹਰ ਹੀਲਾ-ਵਸੀਲਾਂ ਆਪਣਾ ਰਹੀਆਂ ਹਨ। ਨਤੀਜੇ ਵਜੋਂ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਤੋਂ ਸਿਰਫ ਦੋ ਸਾਲ ਬਾਅਦ ਹੀ ਪੰਜਵੇਂ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਅਣ-ਮਨੁੱਖੀ ਤਸੀਹੇ ਝੱਲਦੇ ਹੋਏ ਸ਼ਹਾਦਤ ਦਾ ਜਾਮ ਪੀ ਗਏ। ਸਜਾ ਸੁਣਾਉਣ ਵਾਲੇ ਹਾਕਮ ਤਾਂ ਭਾਵੇਂ ਮੁਸਲਮਾਨ ਸਨ ਪਰ ਪਿਛੇ ਸ਼ਾਹੀ ਸਹਰਤ ਚਾਣਕਿਆ ਦੇ ਚੇਲਿਆਂ, ਜਿਨ੍ਹਾਂ ਵਿੱਚ ਚੰਦੂ, ਮੋਹਰੀ ਸੀ ਦੀ ਸੀ। ਭਾਵੇਂ ਹਿੰਦੂ ਧਰਮ ਦੀ ਰਾਖੀ ਵਾਸਤੇ ਨੌਵੇਂ ਪਾਤਸ਼ਾਹ ਨੂੰ ਸ਼ਹਾਦਤ ਪ੍ਰਾਪਤ ਕੀਤੀ, ਪਰ ਹਿੰਦੂ ਮਨਾਂ 'ਤੇ ਗੁਰੂ ਤੇਗ ਬਹਾਦਰ ਦੀ ਹਿੰਦੂ, ਸਿੱਖ ਧਰਮ ਨੂੰ ਮਲੀਆਮੇਟ ਕਰਨ ਦੀਆਂ ਘਟੀਆਂ ਸਕੀਮਾਂ ਬਣਾਉਂਦੇ ਰਹੇ। ਇਨ੍ਹਾਂ ਵਿੱਚ ਹਿੰਦੂ ਪਹਾੜੀ ਰਾਜੇ, ਗੰਗੂ ਬ੍ਰਾਹਮਣ ਤੇ ਸੁੱਚਾ ਨੰਦ ਆਦਿ ਪ੍ਰਮੁੱਖ ਸਨ। ਇਸੇ ਤਰ੍ਹਾਂ ਸਿੱਖੀ ਕੇਸ਼ ਵਿੱਚ ਗੁਰੂ ਪਰਿਵਾਰ ਵਿਚੋਂ ਪੈਦਾ ਹੋਏ ਭੇਖੀ ਧੀਰਮੱਲੀਏ, ਰਾਮਰਾਈਏ ਆਦਿਕ ਗੁਰੂ ਘਰ ਨਾਲ ਰੱਜ ਕੇ ਧਰੋਹ ਕਮਾਉਂਦੇ ਰਹੇ। ਗੱਲ ਇੱਥੋਂ ਤੱਕ ਪਹੁੰਚ ਗਈ ਕਿ ਸਿੰਘ ਸਭਾ ਲਹਿਰ ਤੋਂ ਪਹਿਲਾ ਉਦਾਸੀ ਨਿਰਮਲੇ ਸ੍ਰੀ ਹਰਿਮੰਦਰ ਸਾਹਿਬ ਅਤੇ ਹੋਰ ਗੁਰਧਾਮਾਂ ਤੇ ਮਹੰਤਾਂ ਦੇ ਰੂਪ ਵਿੱਚ ਕਾਬਜ ਹੋ ਕੇ ਹਿੰਦੂ ਮਨਮੱਤਾਂ ਚਲਾਉਣ ਲੱਗੇ। ਸੰਨ ਸੰਤਾਲੀ ਤੋਂ ਮਗਰੋਂ ਜਦੋਂ ਤੋਂ ਮੁਲਕ ਨੇ ਡੇਰਾਵਾਦ ਨੂੰ ਪੂਰੀ ਸ਼ਹਿ ਦਿੱਤੀ। ਇਕ ਡੇਰੇਦਾਰ ਉਹ ਸਨ ਜੋ ਸਿੱਧੇ ਹੀ ਆਪਣੇ ਆਪ ਨੂੰ ਗੁਰੂ ਅਖਵਾਉਂਦੇ ਸਨ ਤੇ ਦੂਸਰੇ ਕਿਰਪਾਨਧਾਰੀ ਜੋ ਆਪਣੇ ਡੇਰਿਆਂ ਵਿੱਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਦੇ ਹਨ ਪਰ ਸਿੱਖ ਰਹਿਤ ਮਰਿਆਦਾ ਨੂੰ ਮੰਨਣ ਤੋਂ ਇਨਕਾਰੀ ਹਨ। ਗੁਰੂ ਸਾਹਿਬ ਦੇ ਪਾਵਨ ਪ੍ਰਕਾਸ਼ ਦਿਹਾੜਿਆਂ ਦੀ ਥਾਂ ਆਪਣੇ ਸਾਧਾਂ ਦੀਆਂ ਬਰਸੀਆਂ ਮਨਾਉਂਦੇ ਆ ਰਹੇ ਹਨ। ਅੱਜ ਇਨ੍ਹਾਂ ਵਿਚੋਂ ਬਹੁਤਿਆਂ ਨੇ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਦਸਮ ਗ੍ਰੰਥ ਦਾ ਪ੍ਰਕਾਸ਼ ਕੀਤਾ ਹੋਇਆ ਹੈ ਜਾਂ ਸਿਰਫ ਦਸਮ ਗ੍ਰੰਥ ਦਾ ਹੀ ਪ੍ਰਕਾਸ਼ ਹੈ। ਇਹ ਲੋਕ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਅਧੂਰੀ ਸਮਝਦੇ ਹਨ। ਇਸ ਕਰਕੇ ਇਹ ਲੋਕ ਹੋਰ ਕਈ ਗ੍ਰੰਥਾਂ ਵਿੱਚ ਵਿਸ਼ਵਾਸ਼ ਰੱਖਦੇ ਹਨ ਜਿਵੇ ' ਦਸਮ ਗ੍ਰੰਥ ਆਦਿਕ। ਜੇਕਰ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਸਿਧਾਂਤ ਦੀ ਗੱਲ ਕਰੀਏ ਤਾਂ ਦਸਮ ਗ੍ਰੰਥ ਦੀ ਵਿਚਾਰ ਧਾਰਾ ਬਿਲਕੁਲ ਵੱਖਰੀ ਨਜ਼ਰ ਆਉਂਦੀ ਹੈ। ਜਿਵੇਂ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਸਿਰਫ ਇਕ ਅਕਾਲਪੁਰਖ ਦੀ ਮਹਾਨਤਾ ਦਾ ਵਰਨਣ ਕਰਦੀ ਹੈ। ਗੁਰੂ ਫੁਰਮਾਨ ਹੈ, ਦੂਜਾ ਕਾਹਿ ਸਿਮਰੀਐ, ਜੋ ਜੰਮਹਿ ਤੇ ਮਰਿ ਜਾਹਿ॥ ਭਾਵ ਇੱਕ ਅਕਾਲ ਪੁਰਖ ਤੋਂ ਬਿਨਾ ਬਾਕੀ ਸਭ ਨਾਸ਼ਵਾਨ ਹਨ। ਪਰ ਦਸਮ ਗ੍ਰੰਥ (ਦੇਵੀ) ਚਰਿੱਤਰ ਦੀ ਮਹਿਮਾ ਗਈ ਹੈ। ਇਹ ਸਿਧਾਂਤਕ ਫਰਕ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਤੇ ਦਸਮ ਗ੍ਰੰਥ ਦੀ ਵਿਚਾਰਧਾਰਾ ਦਾ ਫਰਕ ਸਮਝਣ ਲਈ ਕਾਫੀ ਹੈ। ਪਰ ਅਸੀਂ ਧੜੇਬੰਦੀ ਵਿੱਚ ਫਸ ਕੇ ਸਿਰਫ ਆਪਣੇ ਧੜੇ ਦੀ ਜੈ, ਜੈਕਾਰ ਕਰਾਉਣ ਲਈ ਧਰਮ ਦੀ ਆਪਣੀ ਮਨਮਰਜ਼ੀ ਦੀ ਵਿਆਖਿਆ ਕਰ ਰਹੇ ਹਾਂ। ਗੱਲ ਇਥੋਂ ਤੱਕ ਹੀ ਸੀਮਤ ਨਹੀਂ ਰਹੀ ਸਗੋਂ ਜਿਹੜੇ ਲੋਕ ਸਾਡੇ ਧੜੇ ਦੀ ਵਿਚਾਰਧਾਰਾ ਨਾਲ ਸਹਿਮਤ ਨਹੀਂ, ਉਹਨ੍ਹਾਂ ਤੇ ਸਰੀਰਕ ਹਮਲੇ ਕੀਤੇ ਤੇ ਕਰਵਾਏ ਜਾ ਰਹੇ ਹਨ। ਇਸ ਸਬੰਧੀ ਤਖਤ ਪਟਨਾ ਸਾਹਿਬ ਦੇ ਜਥੇਦਾਰ ਗਿਆਨੀ ਇਕਬਾਲ ਸਿੰਘ ਨੇ ਪਟਨਾ ਸਾਹਿਬ ਵਿਖੇ ਕਥਾ ਕਰਦਿਆਂ ਕਿਹਾ ਕਿ ਜੋ ਦਸਮ ਗ੍ਰੰਥ ਦੀ ਵਿਚਾਰਧਾਰਾ ਸਬੰਧੀ ਕਿੰਤੂ-ਪ੍ਰੰਤੂ ਕਰਦੇ ਹਨ ਉਨ੍ਹਾਂ ਨਾਲ ਜੋ ਮਰਜ਼ੀ ਕਰੋ। ਦਿਸਦਾ ਨਤੀਜਾ ਸਾਡੇ ਸਾਹਮਣੇ ਹੈ ਕਿ ਸਿੱਖ ਪ੍ਰਚਾਰਕਾਂ ਤੇ ਸਰੀਰਕ ਹਮਲੇ ਦੇਸ਼ ਤੇ ਵਿਦੇਸ਼ਾਂ ਵਿੱਚ ਹੋ ਰਹੇ ਹਨ। ਚੰਗਾ ਹੁੰਦਾ ਜੇਕਰ ਅਸੀਂ ਗੁਰੂ ਗ੍ਰੰਥ ਸਾਹਿਬ ਦੀ ਬੇ ਅਦਬੀ ਕਰਨ ਵਾਲਿਆਂ ਨੂੰ ਮੂੰਹ ਤੋੜ ਜੁਆਬ ਦਿੰਦੇ। ਪਰ ਇਸ ਮਸਲੇ ਤੇ ਅਸੀਂ ਸਰਕਾਰਾਂ ਵੱਲ ਵੇਖ ਰਹੇ ਹਾਂ ਕਿ ਸ਼ਾਇਦ ਸਰਕਾਰ ਕੁਝ ਕਰੇਗੀ, ਇਹ ਕੰਮ ਸਾਡੇ ਏਜੰਡੇ ਵਿੱਚ ਸ਼ਾਮਿਲ ਨਹੀਂ ਹੈ। ਜਿਸਦੇ ਨਤੀਜੇ ਵਜੋਂ ਥਾਂ-ਥਾਂ ਤੇ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਗੁਰੂ ਘਰ ਦੇ ਦੋਖੀ ਤੇ ਨਿੰਦਕ ਕਰ ਰਹੇ ਹਨ। ਇਹ ਲੋਕ ਸਮੁੱਚੇ ਸਿੱਖ ਪੰਥ ਨੂੰ ਚੈਲਿੰਜ ਕਰ ਰਹੇ ਹਨ। ਪਰ ਅਸੀਂ ਭਰਾ ਮਾਰੂ ਜੰਗ ਵਿੱਚ ਉਲਝੇ ਪਏ ਹਾਂ। ਗੁਰਮਤਿ ਦੀ ਥਾਂ ਸਾਡੀ ਮੱਤ ਤੇ ਗੁਡਾਗਰਦੀ ਭਾਰੂ ਹੋ ਰਹੀ ਹੈ। ਜੇਕਰ ਅਸੀਂ ਅਜੇ ਵੀ ਸੁਚੇਤ ਨਾ ਹੋਏ ਤਾਂ ਗੁਰੂ ਗ੍ਰੰਥ ਤੇ ਪੰਥ ਦੀ ਹੋਂਦ ਸਚਮੁੱਚ ਹੀ ਗੰਭੀਰ ਖਤਰੇ ਵਿੱਚ ਪੈ ਜਾਏਗੀ। ਸੋ ਆਉ ਗੁਰ ਫੁਰਮਾਣ ਇਕਾ ਬਾਣੀ, ਇਕ ਗੁਰੂ, ਇਕੋ ਸ਼ਬਦ ਵਿਚਾਰ ਤੋਂ ਸੇਧ ਲਈਏ ।

----0----

ਮਿੰਨੀ ਕਹਾਣੀ

# ਕਰਮਾਂ ਦਾ ਫ਼ਲ

ਲਾਲ ਸਿੰਘ ਲਾਲੀ
9914610083

ਸੁਖਜੀਤ ਤੇ ਰਣਧੀਰ ਬਚਪਨ ਦੀਆਂ ਸਹੇਲੀਆਂ ਹਨ। ਲਿਖੇ ਲੇਖਾਂ ਅਨੁਸਾਰ ਇੱਕ ਦੂਜੀ ਤੋਂ ਕਾਫੀ ਦੂਰ ਵਿਆਹੀਆਂ ਹੋਈਆਂ ਤੇ ਸਬੱਬ ਨਾਲ ਕੱਠੀਆਂ ਹੁੰਦੀਆਂ। ਅੱਜ ਬੜੀ ਦੇਰ ਬਾਅਦ ਮਿਲੀਆਂ ਸੁੱਖਸਾਂਦ ਪੁੱਛਣ ਤੋਂ ਬਾਅਦ ਚਾਹ-ਪਾਣੀ ਪੀਦਿਆਂ ਆਪਣੇ ਦਿਲ ਦੀ ਭੜਾਸ ਕੱਢਦੀਆਂ ਅੱਲ੍ਹੇ ਫੋੜੇ ਵਾਂਗ ਫਿੱਸ ਪਈਆਂ।

ਧੀਰੋ ਨੇ ਪਹਿਲਾਂ ਆਪਣੇ ਦਿਲ ਦਾ ਗੁਬਾਰ ਕੱਢਦਿਆਂ ਦੱਸਿਆ ਕਿ ਉਸ ਦੇ ਪੁੱਤ ਦੇ ਵਿਆਹ ਵਿੱਚ ਉਨ੍ਹਾਂ ਦੇ ਵਾਰ-ਵਾਰ ਮਨ੍ਹਾਂ ਕਰਨ ਦੇ ਬਾਵਜੂਦ ਉਸ ਦੇ ਸੌਹਰਿਆਂ ਨੇ ਇੱਕ ਬੱਕਰਾ ਤੇ ਇੱਕ ਬਕਰੀ ਦਾ ਕਤਲ ਕਰਕੇ ਮੀਟ ਬਣਾ ਕੇ ਆਈ ਬਰਾਤ ਤੇ ਰਿਸ਼ਤੇਦਾਰਾਂ ਦੀ ਆਪ ਦੇ ਵਲੋਂ ਟਿੱਲ ਲਾ ਕੇ ਸੇਵਾ ਕੀਤੀ। ਇਸੇ ਕਰਕੇ ਉਨ੍ਹਾਂ ਦਾ ਧਰਤੀ ਤੇ ਪੈਰ ਨਹੀਂ ਲੱਗਦਾ ਸੀ। ਚੁੰਨੀ ਦੇ ਲੜ ਨਾਲ ਅੱਖਾਂ ਪੂੰਝ ਦੀ ਨੇ ਅੱਗੇ ਸ਼ੁਰੂ ਕੀਤਾ ਮੇਰੇ ਪੁੱਤ ਦੇ ਪਹਿਲਾ ਲੜਕਾ ਹੋਇਆ ਜੋ ਚਾਅ ਪੂਰੇ ਕਰਨ ਤੋਂ ਪਹਿਲਾਂ ਲੋਹੜੀ ਵਾਲੀ ਸਵੇਰ ਹੱਥਾਂ ਵਿੱਚੋਂ ਤੁਰ ਗਿਆ। ਰਿਸ਼ਤੇਦਾਰ ਰੋਂਦੇ ਕੁਰਲਾਂਦੇ ਘਰਾਂ ਨੂੰ ਮੁੜ ਗਏ। ਇਸ ਵਰਤੇ ਕਹਿਰ ਤੇ ਸਾਰਾ ਪਿੰਡ ਸੋਗੀ ਹੋ ਗਿਆ। ਫੇਰ ਕੁੜੀ ਹੋਈ ਪੰਜਵੀਂ 'ਚ ਪੜ੍ਹਦੀ ਸੀ ਉਹ ਵੀ ਤੁਰਦੀ ਲੱਗੀ। ਮੇਰੇ ਭਰਾਵਾਂ ਨੇ ਕਿਹਾ ਭੈਣੇ ਲੈਣੇ ਦੇਣੇ ਦਾ ਸਬੰਧ ਹੈ ਪੂਰਾ ਕਰਕੇ ਤੁਰਦੇ ਲੱਗੇ ਹੁਣ ਕਾਹਨੂੰ ਰੋ-ਰੋ ਦੀਦੇ ਗਾਲ੍ਹਦੀ ਏਂ। ਇਹ ਉਹੀ ਬੱਕਰਾ ਤੇ ਬੱਕਰੀ ਸਨ ਜੋ ਸਾਰੇ ਰੋਕਣ ਦੇ ਬਾਵਜੂਦ ਵੱਢਕੇ ਸਾਨੂੰ ਖੁਆਏ ਸੀ। ਹਿਸਾਬ ਬਰਾਬਰ ਕਰ ਗਏ ਹੁਣ ਰੋ ਭਾਵੇਂ ਹੱਸ। ਭੈਣੇ ! ਕਦੇ ਵੀ ਜੀਅ -ਘਾਤ ਕਰਕੇ ਖੁਸ਼ੀਆਂ ਨੀ ਮਨਾਣੀਆਂ ਚਾਹੀਦੀਆਂ ਲੇਖਾਂ ਤਾਂ ਦੇਣਾ ਹੀ ਪੈਂਦਾ ਹੈ, ਚਾਹੇ ਇੱਥੇ ਭੁਗਤਨਾ ਚਾਹੇ ਅੱਗੇ। ਕਈ ਸਾਡੀਆਂ ਗਲਤੀਆਂ ਦਾ ਫ਼ਲ ਔਲਾਦ ਨੂੰ ਭੁਗਤਣਾ ਪੈਂਦਾ ਭੈਣੇ, ਮੈਂ ਮਰਜ਼ਾਂ ਪੁੱਤ ਦਾ ਮੂੰਹ ਭੋਰਾ ਕੁ ਨਿਕਲਿਆ ਪਿਆ, ਮੈਥੋਂ ਤਾਂ ਵੇਖ ਨੀ ਹੁੰਦਾ। ਮਾਂ। ਹੋਰ ਤੂੰ ਸੁਣਾ ਕੀ ਹਾਲ ਆ ?

ਸੁਖਜੀਤ ਕਹਿਣ ਲੱਗੀ ਮੇਰੀ ਧੀ ਨਾਲ ਵੀ ਉਹੀ ਭਾਣਾ ਵਰਤਿਆ। ਉਸਦੇ ਸੌਹਰੇ ਕਹਿੰਦੇ ਸਾਨੂੰ ਤਾਂ ਮੀਟ ਖਾਣ ਲਈ ਚਾਹੀਦਾ। ਅਸੀਂ ਹਾੜੇ ਕੱਢੇ ਮਿੰਨਤਾਂ ਕੀਤੀਆਂ ਉਨ੍ਹਾਂ ਨੇ ਤਾਂ ਇੱਕੋ ਅੜੀ ਫੜੀ ਰੱਖੀ। ਅਸੀਂ ਵਥੇਰਾ ਕਿਹਾ ਚਿੜੀਆਂ ਦਾ ਦੁੱਧ ਲਿਆ ਦਿਨੇ ਆ ਪਾਪ ਨਾ ਕਰਾਵੋ। ਅਖੀਰ ਝੁਕਣਾ ਪਿਆ। ਦਿਲ ਤੇ ਪੱਥਰ ਰੱਖਕੇ ਬੱਕਰਾ ਬਣਾਇਆ।

ਉਨ੍ਹਾਂ ਦੀ ਨਜ਼ਾਇਜ਼ ਮੰਗ ਵੀ ਪੂਰੀ ਕਰਨੀ ਪਈ। ਨੀ ! ਮੇਰੀ ਧੀ ਨਾਲ ਵੀ ਤੇਰੇ ਪੁੱਤ ਵਾਲੀ ਹੋਈ। ਪਲੇਠੀ ਦਾ ਪੁੱਤ ਛੇ ਮਹੀਨੇ ਦਾ ਸੀ ਹੱਸਦਾ-ਖੇਡਦਾ ਤੁਰ ਗਿਆ। ਹੁਣ ਦੋ ਧੀਆਂ ਹੋ ਗਈਆਂ ਧੀ ਨੇ ਮੁੜਕੇ ਪੁੱਤ ਦਾ ਮੂੰਹ ਨੀ ਵੇਖਿਆ, ਨਾਲੇ ਅਸੀਂ ਦੁਖੀ ਨਾਲੇ ਅਗਲੇ। ਜੀਹਨੂੰ ਨਾ ਦੇਖੇ ਉਹੀ ਚੰਗਾ। ਮੇਰੀ ਤਾਂ ਰੱਬ ਅੱਗੇ ਝੋਲੀ ਅੱਡਕੇ ਪੁਕਾਰ ਹੈ ਕਿਸੇ ਦੇ ਧੀ-ਪੁੱਤ ਤੇ ਸਾਡੇ ਵਰਗੀ ਬਿਪਤਾ ਨਾ ਆਵੇ।

ਬੰਦਾ ਜੋ ਵੀ ਜਾਣੇ ਅਣਜਾਣੇ ਕਰਮ ਕਰਦਾ ਹੈ ਉਸਦਾ ਫ਼ਲ ਉਸਨੂੰ ਜਾਂ ਉਸਦੀ ਔਲਾਦ ਨੂੰ ਭੁਗਤਣਾ ਹੀ ਪੈਂਦਾ ਹੈ। ਚੰਗਾ ਭੈਣੇ ਮੈਂ ਚਲਦੀਆਂ, ਸਾਸ੍ਰੀ ਕਾਲ। ਰੱਬ ਦੀ ਮਰਜ਼ੀ ਹੋਈ ਫੇਰ ਮਿਲਾਂਗੇ।

—0—

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

*ਨਿੱਕੀ ਕਹਾਣੀ*

# ਝੂਠ, ਸੱਚ ਤੇ ਰੱਬ

*ਗੁਰਪ੍ਰੀਤ ਸਿੰਘ*
*09461671914*

ਅੱਜ ਸੱਚ, ਝੂਠ ਦੇ ਸਾਹਮਣੇ ਆਕੜ ਕੇ ਖੜ੍ਹਾ ਹੋ ਗਿਆ ਸੀ ਤੇ ਕਹਿ ਰਿਹਾ ਸੀ, ਝੂਠ! ਤੂੰ ਸਦਾ ਤੋਂ ਲੋਕਾਂ 'ਤੇ ਰਾਜ ਕਰਦਾ ਆਇਆਂ ਹੈਂ, ਮੈਂ ਸਦਾ ਤੋਂ ਹੀ ਤੇਰੀ ਵਜ੍ਹਾ ਨਾਲ ਤੇਰੇ ਨਾਲ ਲੜਦਾ ਮਰਦਾ ਤੇ ਕੱਟਦਾ ਆਇਆਂ ਹਾਂ। ਹੁਣ ਮੇਰੇ ਕੋਲੋਂ ਇਹ ਬਰਦਾਸ਼ਤ ਨਹੀਂ ਹੁੰਦਾ। ਹੁਣ ਮੈਂ ਰਾਜ ਕਰਾਂਗਾ।

ਝੂਠ ਨੇ ਕਿਹਾ, ਤੂੰ ਕਦੀ ਰਾਜ ਨਹੀਂ ਕਰ ਸਕੇਂਗਾ, ਕਿਓਂ ਕਿ ਤੂੰ ਰਾਜ ਕਰ ਨਹੀਂ ਸਕਦਾ ਤੇ ਨਾਂ ਹੀ ਤੇਰੇ ਕੋਲੋਂ ਹੋਣਾ ਹੈ।

ਕਿਓਂ ਨਹੀਂ ਹੋਣਾ? ਮੇਰੇ ਕੋਲ ਕੀ ਨਹੀਂ ਹੈ? ਤੂੰ ਕਿੰਨੇ ਲੋਕਾਂ ਨੂੰ ਬੇ-ਵਜ੍ਹਾ ਮਾਰ ਮੁਕਾਇਆ। ਕਿੰਨੇ ਲੋਕਾਂ ਨੂੰ ਜੇਲ੍ਹਾਂ ਵਿੱਚ ਸੁੱਟ ਕੇ ਮਾਰ ਦਿੱਤਾ। ਕਿੰਨੇ ਲੋਕਾਂ ਦੇ ਬਜ਼ੁਰਗਾਂ ਨੂੰ ਆਪਣੇ ਪੁੱਤਾਂ ਕੋਲੋਂ ਅਪਾਹਜ ਕੀਤਾ। ਘੱਟੋ ਘੱਟ ਮੈਂ ਇਹ ਤਾਂ ਨਹੀਂ ਹੋਣ ਦਿਆਂਗਾਂ। ਸਭ ਲੋਕ ਅਮਨ ਨਾਲ ਰਹਿ ਤਾਂ ਸਕਣਗੇ।

ਤੇਰੇ ਰਾਜ ਕਰਨ ਨਾਲ ਕਿੰਨੇ ਲੋਕ ਭੁੱਖੇ ਮਰਨਗੇ, ਕਦੀ ਸੋਚਿਆ ਹੈ? ਜੇ ਲੋਕ ਮਰਨਗੇ ਨਹੀਂ, ਖ਼ੂਨ ਖਰਾਬਾ ਨਹੀਂ ਹੋਵੇਗਾ ਤੇ ਕਿੰਨੀ ਅਬਾਦੀ ਵੱਧ ਜਾਵੇਗੀ। ਕਿੰਨੇ ਲੋਕਾਂ ਦਾ ਰੁਜ਼ਗਾਰ ਖਤਮ ਹੋ ਜਾਵੇਗਾ। ਅਖਬਾਰਾਂ ਵਾਲੇ, ਟੀ.ਵੀ. ਚੈਨਲਾਂ ਵਾਲੇ, ਕਿਤਾਬਾਂ ਲਿਖਣ ਵਾਲੇ ਤੇ ਛਾਪਣ ਵਾਲੇ, ਤੇ ਕਿੰਨੇ ਡੇਰੇਦਾਰ, ਬ੍ਰਹਮ ਗਿਆਨੀ ਮਾਰਤੰਡ, ਨਾਮ ਦਾਨ ਦੇਣ ਵਾਲੇ ਸੰਤ, ਲੀਡਰਾਂ ਦਾ ਏਡਾ ਵੱਡਾ ਵੋਟ ਬੈਂਕ ਤੇ ਹੋਰ ਰੌਲਾ ਪਾਉਣ ਵਾਲੇ ਕਿੱਥੇ ਜਾਣਗੇ? ਦੁਨੀਆਂ ਵਿੱਚ ਜਿੰਨਾਂ ਝੂਠ ਵਰਤੇਗਾ, ਲੋਕ ਓਨੇ ਹੀ ਬੇਵਕੂਫ ਹੋਣਗੇ, ਤੇ ਇਹਨਾਂ ਬੇਵਕੂਫ ਲੋਕਾਂ 'ਤੇ ਰਾਜ ਕਰਨਾਂ ਸੌਖਾ ਹੋਵੇਗਾ। ਪਰ ਤੂੰ ਕਿਸੇ ਵੀ ਹਾਲਤ ਵਿੱਚ ਰਾਜ ਨਹੀਂ ਕਰ ਸਕਦਾ। ਝੂਠ ਨੇ ਕਿਹਾ।

ਮੈਂ ਰਾਜ ਕਰਾਂਗਾ ਤਾਂ ਅਬਾਦੀ ਵੀ ਘੱਟ ਜਾਵੇਗੀ। ਲੋਕਾਂ ਦਾ ਖ਼ੂਨ ਵਿਅਰਥ ਨਹੀਂ ਡੁੱਲੇਗਾ। ਤੇਰੀ ਵਜ੍ਹਾ ਕਰਕੇ ਹੀ ਤਾਂ ਖ਼ੂਨ ਖਰਾਬਾ ਹੁੰਦਾ ਹੈ। ਮੈਂ ਹੁਣੇ ਹੀ ਰੱਬ ਕੋਲ ਜਾਂਦਾ ਹਾਂ ਤੇ ਕਹਿੰਦਾ ਹਾਂ ਕਿ ਉਹ ਹੁਣ ਰਾਜ ਭਾਗ ਦੀ ਜ਼ਿੰਮੇਵਾਰੀ ਮੈਨੂੰ ਚੁੱਕਣ ਦਵੇ। ਸੱਚ ਨੇ ਕਿਹਾ।

ਤੂੰ ਰੱਬ ਕੋਲ ਜਾਵੇਂਗਾ? ਮੈਂ ਵੀ ਚੱਲਦਾ ਹਾਂ। ਵੇਖਦਾ ਹਾਂ, ਰੱਬ ਤੇਰੀ ਗੱਲ ਸੁਣਦਾ ਹੈ ਜਾਂ ਮੇਰੀ ? ਝੂਠ ਨੇ ਕਿਹਾ।

ਸੱਚ ਨੇ ਸਾਰੀ ਗੱਲ ਰੱਬ ਨੂੰ ਦੱਸੀ। ਪਰ ਰੱਬ ਨੇ ਕੋਈ ਜਵਾਬ ਨਾਂ ਦਿੱਤਾ, ਕਿਓਂ ਕਿ ਝੂਠ ਨੇ ਰੱਬ ਨੂੰ ਘੂਰੀ ਵੱਟ ਕੇ ਇਸ਼ਾਰਾ ਕਰ ਦਿੱਤਾ ਸੀ। ਝੂਠ ਨੇ ਕਿਹਾ, ਲੋਕਾਂ 'ਤੇ ਰਾਜ ਕਰਨਾਂ ਸੌਖਾ ਨਹੀਂ ਹੈ। ਇਥੇ ਕਈ ਤਰ੍ਹਾਂ ਦੇ ਝੂਠ ਚੱਲਦੇ ਹਨ, ਜਿਹਨਾਂ ਨੂੰ ਲੋਕ ਨਹੀਂ ਸਮਝਦੇ ਤੇ ਨਾਂ ਹੀ ਉਹ ਸਮਝ ਸਕਦੇ ਹਨ। ਤੂੰ ਆਪਣਾਂ ਕੰਮ ਕਰ ਤੇ ਰਾਜ ਕਰਨ ਵਾਲੇ ਪਾਸੇ ਵੱਲ ਧਿਆਨ ਨਾਂ ਦੇਹ, ਤੇਰੇ ਕੋਲ ਹੋਰ ਬਹੁਤ ਕੰਮ ਹਨ, ਜਿਵੇਂ ਤੂਫਾਨ ਲਿਆਉਣੇ, ਭੂਚਾਲ ਲਿਆਉਣੇ, ਤਬਾਹੀ ਮਚਾਉਣੀ। ਜਨਮ ਦਾ ਗੇੜ ਆਪਣੇ ਹੱਥਾਂ ਵਿੱਚ ਰੱਖ, ਮਾਰਨ ਦਾ ਕੰਮ ਮੇਰੇ ਕੋਲ ਰਹਿਣ ਦੇਹ। ਮੇਰੇ ਕੋਲੋਂ ਰਾਜ ਖੋਹੇਂਗਾ ਤਾਂ ਤੇਰੀ ਖੈਰ ਨਹੀਂ।

ਝੂਠ ਦੀਆਂ ਗੱਲਾਂ ਸੁਣ ਰੱਬ ਨੇ ਸੱਚ ਨੂੰ ਕਿਹਾ, ਮੈਂ ਬੇਵੱਸ ਹਾਂ।

ਸੱਚ ਨੇ ਕਿਹਾ, ਰੱਬਾ ! ਇਸਦਾ ਮਤਲਬ ਹੈ ਕਿ ਮੈਂ ਸ਼ਹੀਦ ਹੋਣ ਲਈ ਹਾਂ ਤੇ ਮੇਰੇ ਨਾਲ ਜੁੜੇ ਲੋਕ ਇਸੇ ਤਰ੍ਹਾਂ ਮਰਦੇ ਰਹਿਣਗੇ ਤੇ ਦੁਖੀ ਰਹਿਣਗੇ। ਇਹ ਤੇਰਾ ਝੂਠ ਨਾਲ ਸਮਝੌਤਾ ਹੈ। ਜੇ ਇਹ ਗੱਲ ਹੈ ਤਾਂ ਲੋਕਾਂ ਦਾ

*ਬਾਕੀ ਸਫਾ 37 'ਤੇ*

*ਮਿਨੀ ਕਹਾਣੀ*

# ਕੌੜਾ ਸੱਚ

*ਅਮਰਜੀਤ ਜੋਸ਼ੀ*
*94184 53511*

ਘਰਦਿਆਂ ਨੇ ਨਾ ਤਾਂ ਉਸ ਦਾ ਚਾਨਣ ਸਿੰਘ ਰੱਖਿਆ ਸੀ, ਪਰ ਉਸ ਨੇ ਪਿੰਡ ਵਿੱਚ ਫੈਲਾਇਆ ਹਨੇਰਾ ਹੀ ਸੀ। ਪਹਿਲੀ ਵਾਰ ਮੋਮੋਠਗਣੀਆਂ ਗੱਲਾਂ ਨਾਲ ਤੇ ਦੂਜੀ ਵਾਰ ਪੈਸੇ ਦੇ ਜ਼ੋਰ ਨਾਲ ਉਹ ਪਿੰਡ ਦਾ ਸਰਪੰਚ ਬਣ ਗਿਆ ਸੀ। ਇਸ ਵਾਰ ਪਿੰਡ ਦੇ ਜਾਗਰੂਕ ਲੋਕ ਉਸ ਨੂੰ ਸਰਪੰਚੀ ਤੋਂ ਲਾਹੁਣ ਲਈ ਉਤਾਵਲੇ ਸਨ। ਪਿੰਡ ਵਾਲੇ ਉਸ ਦੀਆਂ ਪਿੰਡ ਮਾਰੂ ਨੀਤੀਆਂ ਤੋਂ ਤੰਗ ਆ ਚੁੱਕੇ ਸਨ। ਹਰੇਕ ਮਾੜੇ ਕੰਮ ਵਿੱਚ ਸਰਪੰਚ ਦਾ ਨਾਂ ਬੋਲਦਾ ਸੀ। ਜਦੋਂ ਕਦੇ ਉਸ ਦਾ ਪੁੱਤਰ ਆਪਣੇ ਨਸ਼ੇੜੀ ਮਿੱਤਰਾਂ ਦਾ ਢਾਣੀ ਵਿਚੋਂ ਉੱਠ ਕੇ ਘਰ ਆਉਂਦਾ ਲੋਕਾਂ ਨੇ ਆਪਾਂ ਨੂੰ ਵੋਟਾਂ ਨਹੀਂ ਦੇਣੀਆਂ। ਮੇਰੇ ਸੂਹੀਏ ਮੈਨੂੰ ਦੱਸਦੇ ਨੇ ਕਿ ਇਸ ਵਾਰ ਪਿੰਡ ਦੇ ਲੋਕ ਆਪਣੇ ਝਾਂਸੇ ਵਿੱਚ ਆਉਣ ਵਾਲੇ ਨਹੀਂ। ਅੱਗੋਂ ਬਾਪੂ ਗੰਭੀਰ ਹੋਣ ਦੀ ਥਾਂ ਮੁਸਕਰਾ ਕੇ ਕਹਿੰਦਾ, "ਚੰਗੇ ਭਲਵਾਨ ਕੋਲ ਕਈ ਦਾਅ-ਪੇਚ ਹੁੰਦੇ ਹਨ। ਤੂੰ ਘਬਰਾਇਆ ਨਾ ਕਰ, ਪੁੱਤਰਾ। ਸਰਪੰਚੀ ਆਪਣੇ ਪਾਸ ਹੀ ਰਹੂ।"

ਵੋਟਾਂ ਦਾ ਨਤੀਜਾ ਆਉਣ 'ਤੇ ਸਰਪੰਚੀ ਤਾਂ ਕੀ, ਉਨ੍ਹਾਂ ਦਾ ਕੋਈ ਬੰਦਾ ਵਿਰੋਧੀ ਧਿਰ ਲਈ ਪੰਚ ਵੀ ਨਾ ਬਣ ਸਕਿਆ। ਸਰਪੰਚੀ ਖੁੱਸਣ ਤੋਂ ਬਾਅਦ ਬਾਪੂ ਤਾਂ ਘਰੋਂ ਹੀ ਨਹੀਂ ਸੀ ਨਿਕਲਿਆ, ਪਰ ਪੁੱਤ ਫਿਰ ਆਪਣੀ ਢਾਣੀ ਜਮਾਉਣ ਲੱਗ ਪਿਆ ਸੀ। ਇਸੇ ਤਰ੍ਹਾਂ ਇੱਕ ਦਿਨ ਪਿੰਡ ਦੇ ਦਰਵਾਜ਼ੇ ਵਿੱਚ ਬੈਠਾ ਉਹ ਆਪਣੇ ਸਾਥੀਆਂ ਕੋਲ ਦਮਗਜ਼ੇ ਮਾਰ ਰਿਹਾ ਸੀ, "ਪਿੰਡ ਵਿੱਚ ਕੰਮ ਤਾਂ ਆਪਾਂ ਨੇ ਬਹੁਤ ਕੀਤੇ, ਪਰ ਕੁਝ ਮਾੜੇ ਬੰਦਿਆਂ ਦੇ ਕੂੜ-ਪ੍ਰਚਾਰ ਨੇ ਸਾਨੂੰ ਮਾਰ ਦਿੱਤਾ।" ਉਸ ਦੇ ਸਾਥੀ ਉਸ ਦੀ ਹਾਂ ਵਿੱਚ ਹਾਂ ਮਿਲਾ ਰਹੇ ਸਨ।

ਇੰਨੇ ਨੂੰ ਪਿੰਡ ਦਾ ਇੱਕ ਪੁਰਾਣਾ ਅਮਲੀ, ਜਿਹੜਾ ਇੱਕ ਪਾਸੇ ਬੈਠਾ ਉਨ੍ਹਾਂ ਦੀਆਂ ਗੱਲਾਂ ਸੁਣ ਰਿਹਾ ਸੀ, ਉੱਠਿਆ ਤੇ ਅੱਗੇ ਨੂੰ ਝੁਕ ਕੇ ਪਿੱਠ ਪਿੱਛੇ ਨੂੰ ਬਾਹਾਂ ਦੀ ਕਲਿੰਗੜੀ ਜਿਹੀ ਪਾ ਕੇ ਕਹਿਣ ਲੱਗਿਆ, "ਕਾਕਾ, ਹਰਾਇਆ ਤਾਂ ਤੁਹਾਨੂੰ ਤੁਹਾਡੀਆਂ ਕਰਤੂਤਾਂ ਨੇ ਹੀ ਐ। ਤੁਹਾਡੀ ਸਰਪੰਚੀ ਤੋਂ ਪਹਿਲਾਂ ਮੈਂ ਪਿੰਡ ਵਿੱਚ 'ਕੱਲਾ ਹੀ ਅਮਲੀ ਸੀ ਤੇ ਹੁਣ ਤੁਸੀਂ ਆਪਣੇ ਲਾਲਚਾਂ ਕਰਕੇ ਅੱਧਾ ਪਿੰਡ ਨਸ਼ੇੜੀਆਂ ਦਾ ਬਣਾ ਦਿੱਤਾ। ਪਿੰਡ ਦੀ ਜੱਖਣਾ ਪੱਟ 'ਤੀ।" ਇੰਨੇ ਨੂੰ ਕਾਕਾ ਜੀ ਦਾ ਕੋਈ ਝੋਲੀ ਚੁੱਕ ਬੋਲ ਪਿਆ, "ਅਮਲੀਆ, ਤੈਨੂੰ ਇੱਥੇ ਕੀਹਨੇ ਬੁਲਾਇਐ?" ਅਮਲੀ ਇੱਕ ਪਾਸੇ ਨੂੰ ਤੁਰਦਾ ਹੋਇਆ ਕਹਿਣ ਲੱਗਿਆ, "ਮੈਂ ਕਿਹੜਾ ਕਿਸੇ ਦੇ ਵਿਆਹ 'ਚ ਆਇਆ, ਜਿਹੜਾ ਕਾਰਡ 'ਤੇ ਆਉਣਾ ਸੀ। ਸਾਂਝੀ ਥਾਂ 'ਤੇ ਕੋਈ ਵੀ ਬੈਠਾ ਬੋਲ ਸਕਦੈ।" ਹੁਣ ਸਾਰੀ ਢਾਣੀ ਨੂੰ ਸੱਪ ਸੁੰਘ ਗਿਆ ਸੀ। ਚੁੱਪ ਨੂੰ ਤੋੜਦਿਆਂ ਕੋਈ ਹੋਰ ਬੋਲਿਆ, "ਇਸ ਨੂੰ ਤਾਂ ਬੋਲਣ ਦਾ ਪਤਾ ਨਹੀਂ ਤਾਂ ਹੀ ਤਾਂ ਪਿੰਡ ਵਿੱਚ ਇਸ ਨੂੰ ਕੋਈ ਮੂੰਹ ਨਹੀਂ ਲਾਉਂਦਾ।" ਪਰ ਅਮਲੀ ਦਾ ਕਿਹਾ ਕੌੜਾ ਸੱਚ ਕਾਕਾ ਜੀ ਨੂੰ ਹਜ਼ਮ ਕਰਨਾ ਔਖਾ ਹੋ ਰਿਹਾ ਸੀ।

—0—

# ਔਕੜਾਂ ਦੇ ਹਾਣ ਦੇ ਹਾਂ

*ਪ੍ਰੋ: ਸੁਖਦੇਵ ਸਿੰਘ ਗਰੇਵਾਲ*

ਜ਼ਿੰਦਗੀ ਲੰਬੀ ਨਹੀਂ ਇਹ ਜਾਣਦੇ ਹਾਂ।
ਜ਼ਿੰਦਗੀ ਨੂੰ ਰੱਕ ਕੇ ਫਿਰ ਸਾਣਦੇ ਹਾਂ।
ਔਕੜਾਂ ਤੇ ਮੁਸ਼ਕਿਲਾਂ ਸੰਗ ਰਾਹ ਭਰੇ
ਜੂਝਣਾਂ ਏਨ੍ਹਾਂ ਦੇ ਸੰਗ ਇਹ ਜਾਣਦੇ ਹਾਂ।
ਜੋ ਵਿਚਾਰੇ ਤੜਪਦੇ ਨੇ ਜੀਣ ਖਾਤਰ,
ਪਿਆਰ ਦੀ ਚਾਦਰ ਉਨ੍ਹਾਂ ਤੇ ਤਾਣਦੇ ਹਾਂ।
ਕੋਈ ਕੰਮ ਵੀ ਅੰਨ੍ਹੇਵਾਹ ਕਰਦੇ ਨਹੀਂ
ਕੀ ਹੈ ਚੰਗਾ ਕੀ ਹੈ ਮਾੜਾ ਛਾਣਦੇ ਹਾਂ।
ਚੁਣ ਲਿਆ ਜੋ ਰਾਹ ਉਹ ਛੱਡਣਾ ਨਹੀਂ
ਰਾਹ 'ਚ ਆਈਆਂ ਔਕੜਾਂ ਦੇ ਹਾਣ ਦੇ ਹਾਂ।

—0—

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ
9878381474

### ❀ ਮੇਲ ਮਿਲਾਪ ❀

ਘਰ ਘਰ ਅੱਜ ਸ਼ਾਂਤੀ ਨੂੰ ਪੈਣ ਧੱਕੇ,
ਨਜ਼ਰ ਆਉਂਦਾ ਨਹੀਂ ਮੇਲ ਮਿਲਾਪ ਕਿਧਰੇ।
ਸਾਊ ਪੁੱਤਾਂ ਨੇ ਮਾਵਾਂ ਨੂੰ ਘਰੋਂ ਕੱਢਿਆ,
ਰੁਲਦਾ ਫਿਰਦਾ ਏ ਕਿਸੇ ਦਾ ਬਾਪ ਕਿਧਰੇ।
ਲੱਚਰਵਾਦ ਦਾ ਹੋ ਗਿਆ ਬੋਲ ਬਾਲਾਂ,
ਕੋਈ ਪੜ੍ਹਦਾ ਨਹੀਂ 'ਜਪ' ਤੇ 'ਜਾਪੁ' ਕਿਧਰੇ।
ਉੱਚਾ ਐਵਰੈਸਟ ਤੋਂ 'ਕੈਲਵੀ' ਦਰਦ ਪਰਬਤ,
ਨਾਪ ਸਕੇ ਤਾਂ ਏਸਨੂੰ ਨਾਪ ਕਿਧਰੇ।

----- 0 -----

### ❀ ਸੱਚ ਆਖ ❀

'ਜ਼ਿੰਦਗੀ' ਤੈਨੂੰ ਮੈਂ ਆਪਣੀ ਸੌਂਪਣੀ ਏਂ,
ਮੌਤੇ ! ਕੋਲ ਬਹਿਜਾ, ਕਿਧਰੇ ਜਾਵਣਾ ਨਹੀਂ।
ਕੰਮ ਕਈ ਕਰਨੇ, ਬਹੁਤਾ ਫਿਕਰ ਕਰਕੇ,
ਮੈਂ ਆਪਣਾ ਖ਼ੂਨ ਸੁਕਾਵਣਾ ਨਹੀਂ।
ਕਾਹਲੀ ਪਵੀਂ ਨਾ, ਬਹਿਜਾ, ਤੂੰ ਟਿਕ ਕੇ,
ਰਾਗ ਆਪਣਾ ਏਥੇ ਤੂੰ ਗਾਵਣਾ ਨਹੀਂ।
ਤੇਰੇ ਨਾਲ ਪਿਆਰ ਹੈ, ਸੱਚ ਆਖਾਂ,
ਕਿਸੇ ਹੋਰ ਨਾਲ ਕੈਲਵੀ ਜਾਵਣਾ ਨਹੀਂ।

----- 0 -----

### ❀ ਕੱਚਾ ਭਾਂਡਾ ❀

ਭਾਂਡਾ, ਮਿੱਟੀ ਦਾ, ਘੜ ਘੁਮਿਆਰ ਉਹਨੂੰ,
ਧੁੱਪੇ ਰੱਖਦਾ, ਐਪਰ ਉਹ ਪੱਕਦਾ ਨਹੀਂ।
ਪੱਕਣ ਵਾਸਤੇ ਆਵੇ ਦੀ ਅੱਗ ਅੰਦਰ,
ਜਿੰਨਾ ਚਿਰ ਉਹ ਉਸਨੂੰ ਧੱਕਦਾ ਨਹੀਂ।
ਕਦਰ ਕੈਲਵੀ ਪਵੇ ਨਾ ਕੱਚਿਆਂ ਦੀ,
ਕੋਈ ਉਹਨਾਂ ਨੂੰ ਸਾਂਭਦਾ, ਚੱਕਦਾ ਨਹੀਂ।
ਪਾਣੀ ਪਾਉਂਦਿਆਂ ਹੀ ਮਿੱਟੀ ਖੁਰ ਜਾਂਦੀ,
ਸੱਚ ਜਾਣ ਲੈਣਾ, ਮਸਲਾ ਸ਼ੱਕਦਾ ਨਹੀਂ।

----- 0 -----

### ❀ ਮੇਜ਼/ਕੁਰਸੀ ❀

ਅੱਗੇ ਕੁਰਸੀ ਦੇ ਸਦਾ ਹੈ ਮੇਜ਼ ਡਹਿੰਦਾ,
ਐਪਰ, ਕੁਰਸੀ ਦੀ ਹੁੰਦੀ ਹੈ ਸ਼ਾਨ ਵੱਖਰੀ।
ਵੱਡੀ ਕੁਰਸੀ ਤੇ ਬੌਣਾ ਜੇ ਬਹਿ ਜਾਏ,
ਬੋਲੇ ਉਹ ਵੀ ਫੇਰ ਜ਼ਬਾਨ, ਵੱਖਰੀ।
ਮੇਜ਼ ਵਾਸਤੇ ਕੋਈ ਨਹੀਂ ਜਾਨ ਦੇਂਦਾ,
ਕੁਰਸੀ ਵਾਸਤੇ ਦੇਣ ਕਈ ਜਾਨ, ਵੱਖਰੀ।
ਮਾਰ ਚੌਂਕੜਾ ਧਰਤ 'ਤੇ ਬੈਠ ਜਾ ਤੂੰ,
ਦੇ ਕੈਲਵੀ ਤੂੰ ਅਜ਼ਾਨ ਵੱਖਰੀ।

----- 0 -----

### ❀ ਫੁੱਲ ਪਾਲਣੇ ਭੁੱਲ ਗਏ ਮਾਲੀਆਂ ਨੂੰ ❀

ਗੱਲਾਂ, ਗੱਪਾਂ ਨੂੰ ਕਦੇ ਨਹੀਂ ਬੂਰ ਪੈਂਦਾ,
ਫਲ ਲੱਗਦਾ ਏ ਘਾਲਾਂ ਘਾਲੀਆਂ ਨੂੰ।
ਹਾਕਿਮ ਸੇਵਾ ਦਾ ਢੌਂਗ ਰਚਾਉਣ ਬੇਸ਼ੱਕ,
ਖਾਂਦੇ ਰੱਜ ਕੇ ਉਹ ਦਲਾਲੀਆਂ ਨੂੰ।
ਰੰਗ, ਦ੍ਰਿੜ੍ਹ ਵਿਸ਼ਵਾਸ਼ ਦਾ ਰੰਗ ਭਰਦਾ,
ਆਲਸ ਪੂੰਝਦਾ ਮੁੱਖ ਦੀਆਂ ਲਾਲੀਆਂ ਨੂੰ।
ਕੰਡੇ, ਕੈਲਵੀ ਬੀਜਦੇ ਹੁਣ ਥਾਂ ਥਾਂ,
ਫੁੱਲ ਪਾਲਣੇ ਭੁੱਲ ਗਏ ਮਾਲੀਆਂ ਨੂੰ।

----- 0 -----

ਅਮਰ ਸ਼ਹੀਦ ਬਾਬਾ ਦੀਪ ਸਿੰਘ ਦੀ ਯਾਦ 'ਚ

# ਖੰਡਾ ਲੈ ਕੇ ਹੱਥ ਵਿੱਚ

*ਸਰਦਾਰ ਪੰਛੀ*
*94170-91668*

ਖੰਡਾ ਲੈ ਕੇ ਹੱਥ ਵਿੱਚ ਅੱਗੇ ਵੱਧਦਾ ਜਾਂਦਾ ਹੈ
ਸੀਸ ਤਲੀ ਤੇ ਧਰ ਕੇ ਸੂਰਾ ਲੜਦਾ ਜਾਂਦਾ ਹੈ।

ਜੋ ਕੀਤਾ ਸੰਕਲਪ ਏਸ ਨੇ ਉਹਨੂੰ ਪੁਗਾਉਂਣਾ ਹੈ।
ਜਾਨ ਜਾਏ ਤਾਂ ਜਾਏ ਐਪਰ ਵਚਨ ਨਿਭਾਉਣਾ ਹੈ।
ਗੋਬਿੰਦ ਸਿੰਘ ਦਾ ਸ਼ੇਰ ਪੌੜੀਆਂ ਚੜ੍ਹਦਾ ਜਾਂਦਾ ਹੈ।
ਸੀਸ ਤਲੀ ਤੇ ਧਰ ਕੇ ਸੂਰਾ ਲੜਦਾ ਜਾਂਦਾ ਹੈ।

ਦੋ ਧਾਰੇ ਖੰਡੇ ਦੀ ਵੇਖੋ ਧਾਰ ਵੀ ਤਿੱਖੀ ਹੈ।
ਜੰਗ ਦੇ ਅੰਦਰ ਜੋਧੇ ਦੀ ਰਫ਼ਤਾਰ ਵੀ ਤਿੱਖੀ ਹੈ।
ਕਦਮ ਕਦਮ ਤੇ ਇਕ ਜੈਕਾਰਾ ਛੱਡਦਾ ਜਾਂਦਾ ਹੈ।
ਸੀਸ ਤਲੀ ਤੇ ਧਰ ਕੇ ਸੂਰਾ ਲੜਦਾ ਜਾਂਦਾ ਹੈ।

ਹਰਿਮੰਦਰ ਤੇ ਕਬਜ਼ਾ ਇਨ੍ਹਾਂ ਦਾ ਰਹਿਣ ਨਹੀਂ ਦੇਣਾ।
ਧਾੜਵੀਆਂ ਨੂੰ ਆਪਾਂ ਟਿਕ ਕੇ ਬਹਿਣ ਨਹੀਂ ਦੇਣਾ।
ਸੰਤ ਸਿਪਾਹੀ ਗੁਰਬਾਣੀ ਵੀ ਪੜ੍ਹਦਾ ਜਾਂਦਾ ਹੈ।
ਸੀਸ ਤਲੀ ਤੇ ਧਰ ਕੇ ਸੂਰਾ ਲੜਦਾ ਜਾਂਦਾ ਹੈ।

ਅੰਮ੍ਰਿਤ ਲਿਆ ਹੈ ਸਿਰ ਤੇ ਲਈ ਸਰਦਾਰੀ ਹੈ।
ਜਾਨ ਪਿਆਰੀ ਨਹੀਂ ਅਸਾਨੂੰ ਅਣਖ ਪਿਆਰੀ ਹੈ।
ਸੁਣ ਕੇ ਇਹ ਲਲਕਾਰ ਹੀ ਦੁਸ਼ਮਨ ਭੱਜਦਾ ਜਾਂਦਾ ਹੈ।
ਸੀਸ ਤਲੀ ਤੇ ਧਰ ਕੇ ਸੂਰਾ ਲੜਦਾ ਜਾਂਦਾ ਹੈ।

ਜੰਗ ਵਿੱਚ ਜਿੱਤ ਨਹੀਂ ਸਕਦਾ ਕੋਈ ਸਰਦਾਰਾਂ ਨੂੰ।
ਇਕ ਹੀ ਬਾਜ਼ ਬਥੇਰਾ ਹੈ ਚਿੜੀਆਂ ਦੀਆਂ ਡਾਰਾਂ ਨੂੰ।
ਵੇਖ ਕਲੇਜਾ ਅਬਦਾਲੀ ਦਾ ਸੜਦਾ ਜਾਂਦਾ ਹੈ।
ਖੰਡਾ ਲੈ ਕੇ ਹੱਥ ਵਿੱਚ ਅੱਗੇ ਵੱਧਦਾ ਜਾਂਦਾ ਹੈ।

—0—

# ਵਜ਼ਾਰਤ

*ਹਰਬੰਸ ਸਿੰਘ 'ਸ਼ਾਨ'*
*9878573068*

ਜਦੋਂ ਦੀ ਕੀਤੀ ਏਥੇ ਕਾਇਮ ਵਜ਼ਾਰਤ ਤੂੰ।
ਖੇਡਦਾ ਰਹਿਨੈਂ ਕੋਈ ਨ ਕੋਈ ਸ਼ਰਾਰਤ ਤੂੰ।

ਮੌਸਮ ਨੂੰ ਗਰਮਾ-ਗਰਮਾ ਅਬਲੂਦ ਕਰੇਂ
ਫਿਰੇਂ ਵਧਾਉਣਾ ਦਰਜਾ-ਏ-ਹਰਾਰਤ ਤੂੰ।

ਜ਼ੋਰ ਜ਼ਬਰ ਨਾਲ ਲਿਖੀ ਜਾਨੈ ਹਰ ਸ਼ੈ ਉਤੇ
ਆਪਣੇ ਖੱਤਿ ਦੀ ਬੇਈਮਾਨਾ ਇਬਾਰਤ ਤੂੰ।

ਮਾਸ ਦੇ ਪਿੱਛੇ ਮੂਰਖਾਂ ਵਾਂਗੂੰ ਝਗੜ ਰਿਹੈਂ
ਖ਼ੁਦ ਕਰਦਾ ਏ ਇਸ ਦੀ ਆਪ ਤਜ਼ਾਰਤ ਤੂੰ।

ਖਾਣ ਪੀਣ ਦੇ ਪਹਿਨਣ, ਦੇਖਣ, ਬੋਲਣ ਦੇ
ਪੈਮਾਨੇ ਹੁਣ ਕਰਦਾ ਏਂ ਨਿਰਧਾਰਤ ਤੂੰ।

ਗਿਰਗਿਟ ਨਾਲੋਂ ਪਹਿਲਾਂ ਰੰਗ ਵਟਾਉਣ 'ਚ ਵੀ
ਤਿਕੜਮਬਾਜ਼ਾ ਰੱਖਦੈਂ ਬੜੀ ਮੁਹਾਰਤ ਤੂੰ।

ਢਹਿੰਦੀ-ਢਹਿੰਦੀ ਹੋਜੂ ਇਕ ਦਿਨ ਢਹਿ ਢੇਰੀ
ਕੀਤੀ ਮਹਿ ਦੀ ਦੀ ਜੋ ਤਾਮੀਰ ਇਮਾਰਤ ਤੂੰ।

ਬਗਲੀ ਵਾਲਾ "ਸ਼ਾਨ" ਇਹ ਸਭ ਕੁੱਝ ਬੁੱਝ ਗਿਐ
ਜਿਸ ਨੂੰ ਸਮਝੇਂ ਇੱਕ ਅਣਬੁੱਝ ਬੁਝਾਰਤ ਤੂੰ।

—0—

# "ਜ਼ਿੰਦਗੀ ਕਿਸਾਨ ਦੀ"

*ਅੰਮ੍ਰਿਤ ਕੌਰ ਕੰਬੋਜ,*
*9815667994*

ਜ਼ਿੰਦਗੀ ਕਿਸਾਨ ਦੀ
ਦੁੱਖ ਇਹਦੇ ਹਾਣ ਦਾ,
ਸਾਰਾ ਦਿਨ ਟੁੱਟਦਾ,
ਪੁੱਟ ਕੇ ਸਵਾਰਦਾ,
ਬੀਜ ਜਦੋਂ ਜੰਮਦਾ
ਕਰਜ ਚੁੱਕ ਚੁੱਕ ਕੇ
ਵੱਡੀਆਂ ਉਮੀਦਾਂ ਨਾਲ,
ਫਸਲ ਜਦੋਂ ਆਂਵਦੀ
ਘਰ ਦੀਆਂ ਥੋੜਾਂ,
ਚੁੱਕ ਚੁੱਕ ਕਰਜ਼ਾ,
ਧੀਆਂ ਨੂੰ ਵਿਆਹਵਨਾਂ
ਫਿਰ ਕਰਜ਼ ਲੈਣਾ,
ਏਵੇਂ ਹੀ ਚਲਦੇ ਰਹਿਣਾ
ਸਰਕਾਰਾਂ ਚੁੱਪ ਚਾਪ ਨੇ,
ਫਿਕਰ ਕਰ ਕਰ ਕੇ,
ਆਪ ਮੁੱਕ ਜਾਂਵਦਾ,
ਜ਼ਮੀਨ ਸਾਰੀ ਵੇਚ ਕੇ,
ਕੱਖੋਂ ਹੌਲਾ ਹੋ ਗਿਆ
ਕਰਜ਼ ਨਹੀਂ ਮੁੱਕਦਾ,
ਬਾਲ ਬੱਚੇ ਰੋਂਵਦੇ,
ਪੜ੍ਹਨਾ ਤਾਂ ਕੀ,
ਏਸੇ ਤਰ੍ਹਾਂ ਜੂਨ ਪਈ,
ਜੂਨ ਕੀ ਕਿਸਾਨ ਦੀ,
ਸਭ ਕੁੱਝ ਦੇਖ ਦੇਖ
(ਫਿਰ ਵੀ) ਸਰਕਾਰਾਂ ਦੇ ਕੰਨਾਂ ਪਿੱਛੇ,
ਮਿਹਨਤ ਦੀ ਈਮਾਨ ਦੀ,
ਕੋਈ ਨਹੀਂ ਜਾਣਦਾ
ਮਿੱਟੀ ਰਹਿੰਦਾ ਪੁੱਟਦਾ
ਤੇ ਬੀ ਪਿਆ ਖਲਾਰਦਾ
ਜ਼ੋਰ ਇਹਦੇ ਕੰਮ ਦਾ
ਖਾਦ ਇਹ ਲਿਆਂਵਦਾ
ਫਸਲਾਂ ਨੂੰ ਪਾਂਵਦਾ
ਕਰਜ਼ ਨ ਚੁਕਾਂਵਦੀ
ਮੁੱਕਦੀਆਂ ਨ ਲੋੜਾਂ
ਘਰ ਜਾਵੇ ਖੁਰ ਦਾ
ਘਰ ਚਾ ਲੁਟਾਵਨਾ
ਤੇ ਪਹਿਲਾ ਕਿਵੇਂ ਲਹਿਣਾ
ਤੇਂ ਘਰ ਗਹਿਣੇ ਪੈਣਾ
ਦੇਂਦੀਆਂ ਸਾਰਾਪ ਨੇ
ਖੁਦਕੁਸ਼ੀ ਕਰਕੇ
ਤੇ ਪੁੱਤ ਫਸ ਜਾਂਵਦਾ
ਬੈਂਕਾਂ ਨੂੰ ਸੌਂਪ ਕੇ
ਦਿਹਾੜੀ ਦੱਪੇ ਪੈ ਗਿਆ
ਆਪ ਜਾਵੇ ਸੁੱਕਦਾ
ਮਾਵਾਂ ਨੂੰ ਸਤਾਂਵਦੇ
ਉਹ ਵੀ ਕੰਮਾਂ ਉੱਤੇ ਜਾਂਵਦੇ
ਮੁੱਕਦੀ ਕਿਸਾਨ ਦੀ
ਧਰਮ ਦੀ ਈਮਾਨ ਦੀ
ਦਿਲ ਪਿਆ ਧੜਕੇ
ਜੂੰ ਵੀ ਨਾ ਹੀ ਸਰਕੇ

-----0-----

## ਦਸਮੇਸ਼ ਮਹਿਮਾ

(ਓਜ਼ ਗੀਤੀ)

*ਗੁਰਮੀਤ ਸਿੰਘ 'ਬਰਸਾਲ'*

ਚਮਕ ਚਮਕ ਚਮਕਾਰਾਂ ਪੈਂਦੀਆਂ,
ਚਮਕ ਨੂਰਾਨੀ ਸਤਿਗੁਰ ਦੀ।
ਧਮਕ ਧਮਕ ਧਮਕਾਰਾਂ ਪੈਂਦੀਆਂ,
ਧਮਕ ਨਿਰਾਲੀ ਸਤਿਗੁਰ ਦੀ।

ਖੜਕ ਖੜਕ ਖੜਤਾਲਾਂ ਗੂੰਜਣ,
ਗੂੰਜ ਹੈ ਆਹਲੀ ਸਤਿਗੁਰ ਦੀ।
ਕੜਕ ਕੜਕ ਕੜ ਕੜੀਆਂ ਟੁੱਟਣ,
ਪਈ ਦਿਖਾਲੀ ਸਤਿਗੁਰ ਦੀ।

ਬੜਕ ਬੜਕ ਬੜੇ ਯੋਧੇ ਗੱਜਣ,
ਬੜਕ ਕਮਾਲੀ ਸਤਿਗੁਰ ਦੀ।
ਜਰਕ ਜਰਕ ਜਰ ਯੋਧੇ ਜਰਕਣ,
ਤੇਗ ਨਿਕਾਲੀ ਸਤਿਗੁਰ ਦੀ।

ਝਟਕ ਝਟਕ ਝੜ ਤੇਗ ਜਾ ਉੱਠੀ,
ਮੇਰੇ ਵਾਲੀ ਸਤਿਗੁਰ ਦੀ।
ਦਮਕ ਦਮਕ ਦਮ ਲਾਲੀ ਸੋਹੇ,
ਝਲਕ ਜਲਾਲੀ ਸਤਿਗੁਰ ਦੀ।

ਰੜਕ ਰੜਕ ਜਿਹੜੇ ਰੜਕ ਨੇ ਰੱਖਦੇ,
ਰੜਕ ਨਿਰਾਲੀ ਸਤਿਗੁਰ ਦੀ।
ਖੜਕ ਖੜਕ ਖੜਕਾ ਕੇ ਰੱਖਦੂ,
ਪੁੱਠੀ ਭੰਵਾਲੀ ਸਤਿਗੁਰ ਦੀ।

ਮੜਕ ਮੜਕ ਨੇ ਤੋਰ ਤੁਰੰਦੇ,
ਤੋਰ ਸੁਚਾਲੀ ਸਤਿਗੁਰ ਦੀ।
ਅਸ਼ਕ ਅਸ਼ਕ ਮੈਂ ਅਸ਼ਕੇ ਜਾਵਾਂ,
ਪੈਂਤ ਸੰਭਾਲੀ ਸਤਿਗੁਰ ਦੀ।

ਜੋੜ ਜੋੜ ਹੱਥ ਜੋੜ ਜੋੜ ਮੈਂ,
ਜਾਗ ਲਗਾਲੀ ਸਤਿਗੁਰ ਦੀ।
ਗਰਜ ਗਰਜ ਮੈਂ "ਸ਼ੇਰ ਖਾਂ" ਵਾਸੀ,
ਸਿਫਤ ਸੁਣਾਲੀ ਸਤਿਗੁਰ ਦੀ।

—0—

## ਬਾਬਲ ਦਾ ਵਿਹੜਾ

*ਪ੍ਰੀਤਮ ਸਿੰਘ ਢਾਡੀ ਜਗਾਧਰੀ ਵਰਕਸ਼ਾਪ*
*9068114545*

ਬਾਬਲ ਦੇਂ ਵਿਹੜੇ ਦੇ
ਸਮ ਨਹੀਂ ਕੋਈ ਵਿਹੜਾ
ਖੁਸ਼ੀਆਂ ਨਾਲ ਭਰਿਆ ਹੈ ਬਾਬਲ ਦਾ ਵਿਹੜਾ
ਬਾਬਲ ਦੇ ਵਿਹੜੇ 'ਚ ਜਾਮਣਾ ਨੇ ਲੱਗੀਆ
ਬਾਬਲ ਦੇ ਵਿਹੜੇ 'ਚ ਰੌਣਕਾਂ ਨੇ ਲੱਗੀਆ
ਬਾਬਲ ਦੇ ਵਿਹੜੇ 'ਚ ਅੰਬੀ ਦਾ ਬੂਟਾ
ਜਿਸ ਥੱਲੇ ਬਹਿਣਾ ਹੈ ਸਵਰਗਾਂ ਦਾ ਝੂਟਾ।
ਬਾਬਲ ਦੇ ਵਿਹੜੇ 'ਚ ਅਮਰੂਦ ਵੀ ਨੇ ਲਗਦੇ
ਖਾਣ ਨੂੰ ਸਵਾਂਦੀ ਤੇ ਮਿਠੜੇ ਨੇ ਲੱਗਦੇ
ਬਾਬਲ ਦੇ ਵਿਹੜੇ 'ਚ ਫੁੱਲ ਕਲੀਆਂ ਲਾਈਆਂ
ਖਿੜਕ ਕੇ ਜਿਨ੍ਹਾਂ ਨੇ ਮਹਿਕਾ ਫੈਲਾਇਆ
ਬਾਬਲ ਦੇ ਵਿਹੜੇ 'ਚ ਬਰਥਡੇ ਮਨਾਉਂਦੇ
ਪਾ-ਪਾ ਕੇ ਭੰਗੜੇ ਧਮਾਲਾਂ ਮਚਾਉਂਦੇ
ਬਾਬਲ ਦੇ ਵਿਹੜੇ ਦੀਆਂ ਸਿਫਤਾਂ ਕੀ ਕਰੀਏ
ਇਹਦੇ ਵਿੱਚ ਖੁਸ਼ੀ ਤਾਂ ਸਵਰਾਂ ਦੀ ਭਰੀਏ
ਬਾਬਲ ਦੇ ਵਿਹੜੇ 'ਚ ਅੰਬੜੀ ਜਦ ਪਈ ਸੀ
ਧਰਮਰਾਜ ਕੋਲੋ ਜਾ ਸਵਰਗਾਂ 'ਚ ਗਈ ਸੀ
ਧਰਮਰਾਜ ਸੋਚੇ ਇਹ ਕੀ ਮੈਥੋਂ ਹੋ ਗਿਐ
ਵੇਖਣਾ ਸੀ ਦੋਹਤਰੇ ਦਾ ਵਿਆਹ ਵਿੱਚੇ ਰਹਿ ਗਿਆ।
ਭੁੱਲ ਮੈਥੋਂ ਹੋਈ ਹੈ ਜੋ ਮਾਫ ਮੈਨੂੰ ਕਰ ਦਿਓ
ਵਧਾਈ ਵਾਲਾ ਟੋਕਰਾ ਮੇਰੇ ਸਿਰ ਉੱਤੇ ਰੱਖਾਂਗਾ
ਵਧਾਈਆਂ ਦਾ ਟੋਕਰਾ ਉਹਦੇ ਸਿਰ ਉੱਤੇ ਰੱਖਾਂਗਾ
ਵਿਆਹ ਵਾਲਾ ਹਾਲ ਉਹਨੂੰ ਸਾਰਾ ਹੀ ਦੱਸਾਂਗਾ
ਵਿਆਹ ਵਾਲੇ ਸੀਨ ਵੇਖ ਖੁਸ਼ੀਆਂ ਨਾਲ ਭਰੇਗੀ
ਸੱਧਰਾਂ ਦੀ ਪੰਡ ਬੰਨ੍ਹ ਧੀ ਸਿਰ ਧਰੇਗੀ।
'ਢਾਡੀ' ਵੀ ਸੋਚੇ ਧਅਰਾਜ ਕੀ ਕਰਕੇ ਬਹਿ ਗਿਐ
ਕਰਨਾ ਸੀ ਜੋ ਉਸਨੇ ਮੈਨੂੰ ਕਰਨਾ ਪੈ ਗਿਐ।

—0—

# ਸਹਿਯੋਗੀਆਂ ਦੇ ਪੱਤਰ

ਸਤਿਕਾਰ ਯੋਗ ਸੇਵਕ ਜੀ,

ਭਾਈ ਦਿੱਤ ਸਿੰਘ ਪੱਤ੍ਰਿਕਾ ਲਗਾਤਾਰ ਮਿਲ ਰਹੀ ਹੈ। ਇਸ ਲਈ ਬਹੁਤ ਬਹੁਤ ਧੰਨਵਾਦ। ਮੈਂ ਸਰਕਾਰੀ ਰਿਪੁਦਮਨ ਕਾਲਜ ਨਾਭਾ ਤੋਂ ਬਤੌਰ ਅੰਗਰੇਜ਼ੀ ਦੇ ਪ੍ਰੋਫੈਸਰ ਦੇ ਰੀਟਾਇਰ ਹੋਇਆ ਹਾਂ। ਮੇਰੀਆਂ ਹੁਣ ਤੱਕ 50 ਦੇ ਕਰੀਬ ਪੁਸਤਕਾਂ ਛਪ ਚੁੱਕੀਆਂ ਹਨ। ਸਾਲ 2003 ਵਿੱਚ ਮੇਰੀ ਪੁਸਤਕ 'ਮਹਿਕਦੇ ਪਲ' ਸਾਲ ਦੀ ਸਰਵੋਤਮ ਪੁਸਤਕ ਚੁਣੀ ਗਈ ਸੀ। ਸਾਲ 2009 ਵਿੱਚ ਮੇਰੀ ਸਾਹਿਤ ਸੇਵਾ ਕਰਕੇ ਮੈਨੂੰ ਪੰਜਾਬ ਸਰਕਾਰ ਵਲੋਂ 'ਸ਼੍ਰੋਮਣੀ ਸਾਹਿਤਕਾਰ' ਵਜੋਂ ਚੁਣਿਆ ਗਿਆ ਸੀ ਤੇ ਇਸਦਾ ਪੁਰਸਕਾਰ ਮੈਨੂੰ ਉਸ ਸਮੇਂ ਦੇ ਮੁੱਖ ਮੰਤਰੀ ਵਲੋਂ ਦਿੱਤਾ ਗਿਆ ਸੀ। ਮੈਂ ਪੱਤ੍ਰਿਕਾ ਲਈ ਕੁਝ ਕਵਿਤਾਵਾਂ ਭੇਜ ਰਿਹਾ ਹਾਂ। ਫੋਟੋ ਵੀ ਭੇਜ ਰਿਹਾ ਹਾਂ। ਇਕ ਕਵਿਤਾਵਾਂ ਛਾਪਣ ਲਈ ਧੰਨਵਾਦੀ ਹੋਵਾਂਗਾ। ਪ੍ਰੋਫੈਸਰ ਜਸਵੰਤ ਸਿੰਘ ਕੈਲਵੀ ਮੇਰਾ ਸਮਕਾਲੀ ਹੈ।

ਹਿਤੂ

ਸੁਖਦੇਵ ਸਿੰਘ ਗਰੇਵਾਲ

—0—

ਸਤਿਕਾਰਯੋਗ ਸੰਪਾਦਕ ਜੀਓ,

ਗੁਰੂ ਫਤਹਿ ਪ੍ਰਵਾਨ ਹੋਵੇ।

ਇਹ ਜੋ ਨਿੱਕੀ ਕਹਾਣੀ ਭੇਜੀ ਜਾ ਰਹੀ ਹੈ, ਇਸ ਕਹਾਣੀ ਨੂੰ ਕੋਈ ਧਾਰਮਿਕ ਰਸਾਲਾ ਨਹੀਂ ਛਾਪ ਸਕਦਾ ਕਿਓਂ ਕਿ ਉਹਨਾਂ ਦਾ ਨਜ਼ਰੀਆ ਰੱਬ ਨਾਲ ਜੋੜਨਾਂ ਹੈ ਨਾਂ ਕਿ ਰੱਬ ਨਾਲੋਂ ਤੋੜਨਾਂ। {ਹੋਰ ਭਾਵੇਂ ਦਿਨ ਦਿਹਾੜੇ 40ਪਾਠਾਂ ਵਿੱਚ ਧੱਕ ਕੇ ਸਮੁੱਚੀ ਬਾਣੀ ਦਾ ਭੋਗ ਪਾ ਕੇ ਰੱਖ ਦੇਣ {ਤੇ ਰੱਖ ਵੀ ਦਿੱਤਾ ਹੈ} ਉਹ ਉਹਨਾਂ ਨੂੰ ਮਨਜ਼ੂਰ ਹੈ, ਪਰ ਅਜਿਹੀਆਂ ਕਹਾਣੀਆਂ ਲੋਕਾਂ ਨੂੰ ਨਾਸਤਿਕ ਬਣਾਉਂਦੀਆਂ ਹਨ} ਪਰ ਹਕੀਕਤ ਇਹ ਬਿਆਨ ਕਰਦੀ ਹੈ ਕਿ ਰੱਬ ਜ਼ੁਲਮ ਕਰਨ ਵਾਲੇ ਨੂੰ ਕੋਈ ਸਜ਼ਾ ਨਹੀਂ ਦਿੰਦਾ। ਸਦੀਆਂ ਤੋਂ ਅਜਿਹਾ ਕੁੱਝ ਹੁੰਦਾ ਆਇਆ ਹੈ ਤੇ ਪਿਛਲੇ ਕੁੱਝ ਸਾਲਾਂ ਤੋਂ ਸਾਰੇ ਵੇਖ ਹੀ ਰਹੇ ਹਨ। ਇਸਦੇ ਬਾਵਜੂਦ ਵੀ ਲੋਕਾਂ ਦੇ ਅੱਖੀਂ ਘੱਟਾ ਪਾਇਆ ਜਾ ਰਿਹਾ ਹੈ ਕਿ ਰੱਬ ਹੀ ਸਾਰਾ ਕੁੱਝ ਕਰਦਾ ਹੈ ਤੇ ਉਸਦੇ ਹੁਕਮ ਵਿੱਚ ਹੀ ਸਾਰਾ ਕੁੱਝ ਹੁੰਦਾ ਹੈ। ਹਰ ਗੱਲ ਨੂੰ ਹੁਕਮ ਨਾਲ ਜੋੜਨਾਂ ਠੀਕ ਨਹੀਂ। ਜਦੋਂ ਹਕੂਮਤ ਦੀ ਇਹ ਨੀਅਤ ਹੋਵੇ ਕਿ ਲੋਕਾਂ ਨੂੰ ਇਨਸਾਫ ਦੇਣਾਂ ਹੀ ਨਹੀਂ ਤਾਂ ਇਹ ਸੋਚ ਕੰਮ ਕਰਦੀ ਹੈ। ਜੇ ਰੱਬ ਦਾ ਹੀ ਇਹ ਹੁਕਮ ਹੈ ਤਾਂ ਮਨੁੱਖ ਨੂੰ ਅਦਾਲਤਾਂ ਵਿੱਚ, ਜਾਂ ਸੁਪਰੀਮ ਕੋਰਟਾਂ ਵਿੱਚ ਜਾਣ ਦੀ ਲੋੜ ਨਾਂ ਪਵੇ। ਪਰ ਹੁਣ ਤਾਂ ਸਾਰਾ ਪ੍ਰਸ਼ਾਸ਼ਕ ਢਾਂਚਾ ਹੀ ਇਸ ਅਧਾਰ 'ਤੇ ਕੰਮ ਕਰ ਰਿਹਾ ਹੈ ਕਿ ਇਨਸਾਨ ਕਿਸੇ ਹਾਈ ਕੋਰਟ, ਸੁਪਰੀਮ ਕੋਰਟ, ਜਾਂ ਰਾਸ਼ਟਰਪਤੀ ਕੋਲ ਵੀ ਚਲਾ ਜਾਵੇ ਇਨਸਾਫ ਨਹੀਂ ਮਿਲਣ ਲੱਗਾ। ਰੱਬ ਨੂੰ ਮਿਲਣ ਦੀਆਂ ਗੱਲਾਂ ਜੋ ਗੁਰਬਾਣੀ ਦੱਸਦੀ ਹੈ, ਸਿਵਾਏ ਜਨਮ ਭੋਗਣ ਤੋਂ ਇਲਾਵਾ ਕੁੱਝ ਵੀ ਨਹੀਂ ਹੈ। ਜੇਹੀ ਜਾਨਵਰਾਂ ਜੂਨ ਭੋਗ ਲਈ ਤੇਹੀ ਮਨੁੱਖ ਨੇ, ਕੋਈ ਫਰਕ ਨਹੀਂ ਹੈ। ਸੋ ਇਸ ਕਹਾਣੀ ਨੂੰ ਤੁਹਾਨੂੰ ਇਸ ਲਈ ਭੇਜਿਆ ਜਾ ਰਿਹਾ ਹੈ ਕਿ ਤੁਸੀਂ ਹੀ ਇਸ ਕਹਾਣੀ ਨੂੰ ਜ਼ਰੂਰ ਛਾਪਣ ਦੀ ਹਿੰਮਤ ਕਰੋਗੇ। ਏਨੀ ਬੇਨਤੀ ਪਰਵਾਨ ਕਰਨੀ ਜੀ।

ਗੁਰਪ੍ਰੀਤ ਸਿੰਘ

—0—

ਸਤਿਕਾਰ ਯੋਗ ਕੰਵਲ ਜੀਓ,

ਸਤਿਕਾਰ ਤੇ ਪਿਆਰ ਭਰੀ

ਫਤਹਿ ਪ੍ਰਵਾਨ ਕਰਨਾ।

ਆਪ ਜੀ ਦੀ ਸੇਵਾ ਵਿੱਚ ਨਾਲ ਨੱਥੀ ਤਿੰਨ ਮਿੰਨੀ ਕਹਾਣੀਆਂ ਭੇਜ ਰਿਹਾ ਹਾਂ। ਪ੍ਰਵਾਨ ਕਰਨਾ ਜੀ।

ਧੰਨਵਾਦ ਸਾਹਿਤ,

ਸਦਾ ਸੁਖ ਚਿੰਤਕ

ਲਾਲ ਸਿੰਘ ਲਾਲੀ

—0—

Registration No. R.N.I. CHAPUN/2010/33423, P.O. REGD. No CHD/144/2017-19 Posted at M.B.U. CHD

ਸ. ਪ੍ਰੀਤਮ ਸਿੰਘ ਢਾਡੀ ਜਗਾਧਰੀ ਅਤੇ ਸ. ਧਨਵੰਤ ਸਿੰਘ ਗੱਤਕਾ ਮਾਸਟਰ ਫ਼ਖ਼ਰ-ਏ-ਕੌਮ ਗਿਆਨੀ ਦਿੱਤ ਸਿੰਘ ਅਵਾਰਡ 2017 ਪ੍ਰਾਪਤ ਕਰਦੇ ਹੋਏ।



IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036